**ਜੋ ਬੀਜੈ ਸੋ ਉਗਵੈ ; ਖਾਂਦਾ ਜਾਣੈ ਜੀਉ ॥** (1243-19, ਸਾਰੰਗ, ਮਃ 1)

Whatever is planted, shall grow. The soul eats the fruits of its actions, and understands.

**ਗਿਆਨੁ ਸਲਾਹੇ ਵਡਾ ਕਰਿ ; ਸਚੋ ਸਚਾ ਨਾਉ ॥ (ਪੋਲਾ ਬੋਲੋ)** (1243-19, ਸਾਰੰਗ, ਮਃ 1)

Whoever praises spiritual wisdom as great, becomes truthful in the True Name.

**ਸਚੁ ਬੀਜੈ , ਸਚੁ ਉਗਵੈ ; ਦਰਗਹ ਪਾਈਐ ਥਾਉ ॥** (1243-19, ਸਾਰੰਗ, ਮਃ 1)

When Truth is planted, Truth grows. In the Court of Almighty, you shall find your place of honor.

ਅੰਗ ੧੨੪੪

**ਬੇਦੁ ਵਪਾਰੀ ਗਿਆਨੁ ਰਾਸਿ ; ਕਰਮੀ ਪਲੈ ਹੋਇ ॥** (1244-1, ਸਾਰੰਗ, ਮਃ 1)

The Vedas are only merchants; spiritual wisdom is the capital; by His Grace, it is received.

**ਨਾਨਕ , ਰਾਸੀ ਬਾਹਰਾ ; ਲਦਿ ਨ ਚਲਿਆ ਕੋਇ ॥੨॥** (1244-1, ਸਾਰੰਗ, ਮਃ 1)

Guru Nanak says, without capital, no one has ever departed with profit. ||2||

**ਪਉੜੀ ॥** (1244-2)

Pauree:

**ਨਿੰਮੁ ਬਿਰਖੁ ਬਹੁ ਸੰਚੀਐ ; ਅੰਮ੍ਰਿਤ ਰਸੁ ਪਾਇਆ ॥** (1244-2, ਸਾਰੰਗ, ਮਃ 1)

You can water a bitter neem tree with ambrosial nectar.

**ਬਿਸੀਅਰੁ ਮੰਤ੍ਰਿ ਵਿਸਾਹੀਐ ; ਬਹੁ ਦੂਧੁ ਪੀਆਇਆ ॥** (1244-2, ਸਾਰੰਗ, ਮਃ 1)

You can feed a venomous snake lots of milk.

**ਮਨਮੁਖੁ ਅਭਿੰਨੁ ਨ ਭਿਜਈ ;**
**ਪਥਰੁ ਨਾਵਾਇਆ ॥ (ਨ੍ਹਾਵਾਇਆ ਬੋਲੋ)** (1244-3, ਸਾਰੰਗ, ਮਃ 1)

The self-willed manmukh is resistant; he cannot be softened. You might as well water a stone.

**ਬਿਖੁ ਮਹਿ ਅੰਮ੍ਰਿਤੁ ਸਿੰਚੀਐ ; ਬਿਖੁ ਕਾ ਫਲੁ ਪਾਇਆ ॥** (1244-3, ਸਾਰੰਗ, ਮਃ 1)

Irrigating a poisonous plant with ambrosial nectar, only poisonous fruit is obtained.

**ਨਾਨਕ , ਸੰਗਤਿ ਮੇਲਿ ਹਰਿ ; ਸਭ ਬਿਖੁ ਲਹਿ ਜਾਇਆ ॥੧੬॥** (1244-4, ਸਾਰੰਗ, ਮਃ 1)

Dear Almighty, please unite Nanak with the Sangat, the Holy Congregation, so that he may be rid of all poison. ||16||

**ਸਲੋਕ , ਮਃ ੧ ॥ ('ਮਃ ੧' ਨੂੰ ਮਹੱਲਾ ਪਹਿਲਾ ਬੋਲੋ)** (1244-4)

Salok, First Mahl:

Prologue: Guru Nanak Dev Ji utters the following Shabad after hearing a discussion between an ordinary man and a Brahmin on the auspicious time (mahurat).

**ਮਰਣਿ ਨ ਮੂਰਤੁ ਪੁਛਿਆ ; ਪੁਛੀ ਥਿਤਿ ਨ ਵਾਰੁ ॥** (1244-4, ਸਾਰੰਗ, ਮਃ 1)

Death does not ask the time; it does not ask the date or the day of the week.

**ਇਕਨ੍ਹੀ ਲਦਿਆ , ਇਕਿ ਲਦਿ ਚਲੇ ; ਇਕਨ੍ਹੀ ਬਧੇ ਭਾਰ ॥** (1244-5, ਸਾਰੰਗ, ਮਃ 1)

Some have packed up, and some who have packed up have gone.

**ਇਕਨ੍ਹਾ ਹੋਈ ਸਾਖਤੀ ; ਇਕਨ੍ਹਾ ਹੋਈ ਸਾਰ ॥** (1244-5, ਸਾਰੰਗ, ਮਃ 1)

Some are severely punished, and some are taken care of.

**ਲਸਕਰ ਸਣੈ ਦਮਾਮਿਆ ; ਛੁਟੇ ਬੰਕ ਦੁਆਰ ॥** (1244-6, ਸਾਰੰਗ, ਮਃ 1)

They must leave their armies and drums, and their beautiful mansions.

**ਨਾਨਕ , ਢੇਰੀ ਛਾਰੁ ਕੀ ; ਭੀ ਫਿਰਿ ਹੋਈ ਛਾਰ ॥੧॥** (1244-6, ਸਾਰੰਗ, ਮਃ 1)

Guru Nanak says, the pile of dust is once again reduced to dust. ||1||

**ਮਃ ੧ ॥ ('ਮਃ ੧' ਨੂੰ ਮਹੱਲਾ ਪਹਿਲਾ ਬੋਲੋ)** (1244-7)

First Mahl:

**ਨਾਨਕ , ਢੇਰੀ ਢਹਿ ਪਈ ; ਮਿਟੀ ਸੰਦਾ ਕੋਟੁ ॥** (1244-7, ਸਾਰੰਗ, ਮਃ 1)

Guru Nanak says, the pile shall fall apart; the fortress of the body is made of dust.

**ਭੀਤਰਿ , ਚੋਰੁ ਬਹਾਲਿਆ ; ਖੋਟੁ , ਵੇ ਜੀਆ ਖੋਟੁ ॥੨॥** (1244-7, ਸਾਰੰਗ, ਮਃ 1)

The thief has settled within you; O soul, your life is false. ||2||

**ਪਉੜੀ ॥** (1244-8)

Pauree:

**ਜਿਨ ਅੰਦਰਿ ਨਿੰਦਾ ਦੁਸਟੁ ਹੈ ; ਨਕ ਵਢੇ ਨਕ ਵਢਾਇਆ ॥** (1244-8, ਸਾਰੰਗ, ਮਃ 1)

Those who are filled with vicious slander, shall have their noses cut, and be shamed.

**ਮਹਾ ਕਰੂਪ ਦੁਖੀਏ ਸਦਾ ; ਕਾਲੇ ਮੁਹ ਮਾਇਆ ॥** (1244-8, ਸਾਰੰਗ, ਮਃ 1)

They are totally ugly, and always in pain. Their faces are blackened by Maya.

**ਭਲਕੇ ਉਠਿ ਨਿਤ ਪਰ ਦਰਬੁ ਹਿਰਹਿ ; ਹਰਿ ਨਾਮੁ ਚੁਰਾਇਆ ॥** (1244-9, ਸਾਰੰਗ, ਮਃ 1)

They rise early in the morning, to cheat and steal from others; they hide from Almighty's Name.

**ਹਰਿ ਜੀਉ , ਤਿਨ ਕੀ ਸੰਗਤਿ ਮਤ ਕਰਹੁ ;**
**ਰਖਿ ਲੇਹੁ ਹਰਿ ਰਾਇਆ ॥** (1244-9, ਸਾਰੰਗ, ਮਃ 1)

O Dear Lord, let me not even associate with them; save me from them, O my Sovereign Lord King.

**ਨਾਨਕ , ਪਇਐ ਕਿਰਤਿ ਕਮਾਵਦੇ ;**
**ਮਨਮੁਖਿ ਦੁਖੁ ਪਾਇਆ ॥੧੭॥** (1244-10, ਸਾਰੰਗ, ਮਃ 1)

Guru Nanak says, the self-willed manmukhs act according to their past deeds, producing nothing but pain. ||17||

**ਸਲੋਕ , ਮਃ ੪ ॥** (1244-10)

Salok, Fourth Mahl:

**ਸਭੁ ਕੋਈ ਹੈ ਖਸਮ ਕਾ ; ਖਸਮਹੁ ਸਭੁ ਕੋ ਹੋਇ ॥** (1244-11, ਸਾਰੰਗ, ਮਃ 4)

Everyone belongs to our Lord and Master. Everyone came from Him.

**ਹੁਕਮੁ ਪਛਾਣੈ ਖਸਮ ਕਾ ; ਤਾ ਸਚੁ ਪਾਵੈ ਕੋਇ ॥** (1244-11, ਸਾਰੰਗ, ਮਃ 4)

Only by realizing His Command (Hukam), is Truth obtained.

**ਗੁਰਮੁਖਿ ਆਪੁ ਪਛਾਣੀਐ ; ਬੁਰਾ ਨ ਦੀਸੈ ਕੋਇ ॥** (1244-11, ਸਾਰੰਗ, ਮਃ 4)

The Gurmukh realizes his own self; no one appears evil to him.

**ਨਾਨਕ , ਗੁਰਮੁਖਿ ਨਾਮੁ ਧਿਆਈਐ ;**
**ਸਹਿਲਾ ਆਇਆ ਸੋਇ ॥੧॥** (1244-12, ਸਾਰੰਗ, ਮ: 4)

Guru Nanak says, the Gurmukh meditates on the Naam, the Name of Almighty. Fruitful is his coming into the world. ||1||

**ਮ: ੪ ॥ ('ਮ: ੪' ਨੂੰ ਮਹੱਲਾ ਚੌਥਾ ਬੋਲੋ)** (1244-13)

Fourth Mahl:

**ਸਭਨਾ ਦਾਤਾ ਆਪਿ ਹੈ ; ਆਪੇ ਮੇਲਣਹਾਰੁ ॥** (1244-13, ਸਾਰੰਗ, ਮ: 4)

He Himself is the Giver of all; He unites all with Himself.

**ਨਾਨਕ , ਸਬਦਿ ਮਿਲੇ ਨ ਵਿਛੁੜਹਿ ;**
**ਜਿਨਾ ਸੇਵਿਆ ਹਰਿ ਦਾਤਾਰੁ ॥੨॥** (1244-13, ਸਾਰੰਗ, ਮ: 4)

Guru Nanak says, they are united with the Word of the Shabad; serving Almighty, the Great Giver, they shall never be separated from Him again. ||2||

**ਪਉੜੀ ॥** (1244-14)

Pauree:

**ਗੁਰਮੁਖਿ ਹਿਰਦੈ ਸਾਂਤਿ ਹੈ ; ਨਾਉ ਉਗਵਿ ਆਇਆ ॥** (1244-14, ਸਾਰੰਗ, ਮ: 4)

Peace and tranquility fill the heart of the Gurmukh; the Name wells up within them.

**ਜਪ ਤਪ ਤੀਰਥ ਸੰਜਮ ਕਰੇ ; ਮੇਰੇ ਪ੍ਰਭ ਭਾਇਆ ॥** (1244-14, ਸਾਰੰਗ, ਮ: 4)

Chanting and meditation, penance and self-discipline, and bathing at sacred shrines of pilgrimage - the merits of these come by pleasing my God.

**ਹਿਰਦਾ ਸੁਧੁ ਹਰਿ ਸੇਵਦੇ ; ਸੋਹਹਿ ਗੁਣ ਗਾਇਆ ॥** (1244-15, ਸਾਰੰਗ, ਮ: 4)

So serve Almighty with a pure heart; singing His Glorious Praises, you shall be embellished and exalted.

**ਮੇਰੇ ਹਰਿ ਜੀਉ ਏਵੈ ਭਾਵਦਾ ; ਗੁਰਮੁਖਿ ਤਰਾਇਆ ॥** (1244-15, ਸਾਰੰਗ, ਮ: 4)

My Dear Lord is pleased by this; he carries the Gurmukh across.

**ਨਾਨਕ , ਗੁਰਮੁਖਿ ਮੇਲਿਅਨੁ ; ਹਰਿ ਦਰਿ ਸੋਹਾਇਆ ॥੧੮॥** (1244-16, ਸਾਰੰਗ, ਮਃ 4)

Guru Nanak says, the Gurmukh is merged with Almighty; he is embellished in His Court. ||18||

**ਸਲੋਕ , ਮਃ ੧ ॥ ('ਮਃ ੧' ਨੂੰ ਮਹੱਲਾ ਪਹਿਲਾ ਬੋਲੋ)** (1244-16)

Salok, First Mahl:

**ਧਨਵੰਤਾ ਇਵ ਹੀ ਕਹੈ ; ਅਵਰੀ ਧਨ ਕਉ ਜਾਉ ॥** (1244-16, ਸਾਰੰਗ, ਮਃ 1)

Thus speaks the wealthy man: I should go and get more wealth.

**ਨਾਨਕੁ , ਨਿਰਧਨੁ ਤਿਤੁ ਦਿਨਿ ;**
**ਜਿਤੁ ਦਿਨਿ ਵਿਸਰੈ ਨਾਉ ॥੧॥** (1244-17, ਸਾਰੰਗ, ਮਃ 1)

Nanak becomes poor on that day when he forgets Almighty's Name. ||1||

**ਮਃ ੧ ॥ ('ਮਃ ੧' ਨੂੰ ਮਹੱਲਾ ਪਹਿਲਾ ਬੋਲੋ)** (1244-17)

First Mahl:

**ਸੂਰਜੁ ਚੜੈ ਵਿਜੋਗਿ ; ਸਭਸੈ ਘਟੈ ਆਰਜਾ ॥** (1244-17, ਸਾਰੰਗ, ਮਃ 1)

The sun rises and sets, and the lives of all run out.

**ਤਨੁ ਮਨੁ ਰਤਾ ਭੋਗਿ ; ਕੋਈ ਹਾਰੈ ਕੋ ਜਿਣੈ ॥ (ਰੱਤਾ ਬੋਲੋ)** (1244-18, ਸਾਰੰਗ, ਮਃ 1)

The mind and body experience pleasures; one loses, and another wins.

**ਸਭੁ ਕੋ ਭਰਿਆ ਫੂਕਿ ; ਆਖਣਿ ਕਹਣਿ ਨ ਥੰਮ੍ਹੀਐ ॥** (1244-18, ਸਾਰੰਗ, ਮਃ 1)

Everyone is puffed up with pride; even after they are spoken to, they do not stop.

**ਨਾਨਕ ਵੇਖੈ ਆਪਿ ; ਫੂਕ ਕਢਾਏ ਢਹਿ ਪਵੈ ॥੨॥** (1244-19, ਸਾਰੰਗ, ਮਃ 1)

Guru Nanak says, Almighty Himself sees all; when He takes the air out of the balloon, the body falls. ||2||

**ਪਉੜੀ ॥** (1244-19)

Pauree:

**ਸਤਸੰਗਤਿ ਨਾਮੁ ਨਿਧਾਨੁ ਹੈ ; ਜਿਥਹੁ ਹਰਿ ਪਾਇਆ ॥** (1244-19, ਸਾਰੰਗ, ਮਃ 1)

The treasure of the Name is in the Sat Sangat, the True Congregation. There, Almighty is found.

ਅੰਗ ੧੨੪੫

**ਗੁਰਪਰਸਾਦੀ ਘਟਿ ਚਾਨਣਾ ; ਆਨ੍ੇਰੁ ਗਵਾਇਆ ॥** (1245-1, ਸਾਰੰਗ, ਮਃ 1)

By Guru's Grace, the heart is illumined, and darkness is dispelled.

**ਲੋਹਾ ਪਾਰਸਿ ਭੇਟੀਐ ; ਕੰਚਨੁ ਹੋਇ ਆਇਆ ॥** (1245-1, ਸਾਰੰਗ, ਮਃ 1)

Iron is transformed into gold, when it touches the Philosopher's Stone.

**ਨਾਨਕ ਸਤਿਗੁਰਿ ਮਿਲਿਐ , ਨਾਉ ਪਾਈਐ ;**
**ਮਿਲਿ ਨਾਮੁ ਧਿਆਇਆ ॥** (1245-2, ਸਾਰੰਗ, ਮਃ 1)

Guru Nanak says, meeting with the True Guru, the Name is obtained. Meeting Him, the mortal meditates on the Name.

**ਜਿਨ੍ ਕੈ ਪੋਤੈ ਪੁੰਨੁ ਹੈ ਤਿਨ੍ੀ ਦਰਸਨੁ ਪਾਇਆ ॥੧੯॥** (1245-2, ਸਾਰੰਗ, ਮਃ 1)

Those who have virtue as their treasure, obtain the Sight (Darshan) of His Darshan. ||19||

**ਸਲੋਕ , ਮਃ ੧ ॥ ('ਮਃ ੧' ਨੂੰ ਮਹੱਲਾ ਪਹਿਲਾ ਬੋਲੋ)** (1245-3)

Salok, First Mahl:

Prologue: When Guru Nanak Dev Ji left the service at Daulat Khan's shop in Sultanpur and sat in isolation at a graveyard, Daulat Khan hired a Shaman to treat Guru ji as everyone under the impression that Guru Ji possessed by a evil spirit. The Shaman ask for 40 Rupees and upon his arrival his smoked the place while reciting some mantras. Guru Ji uttered the following shabad to bless His sermon to the Shaman.

**ਧ੍ਰਿਗੁ ਤਿਨਾ ਕਾ ਜੀਵਿਆ ; ਜਿ ਲਿਖਿ ਲਿਖਿ ਵੇਚਹਿ ਨਾਉ ॥** (1245-3, ਸਾਰੰਗ, ਮਃ 1)

Cursed are the lives of those who read and write Almighty's Name to sell it.

**ਖੇਤੀ ਜਿਨ ਕੀ ਉਜੜੈ ; ਖਲਵਾੜੇ ਕਿਆ ਥਾਉ ॥** (1245-3, ਸਾਰੰਗ, ਮਃ 1)

Their crop is devastated - what harvest will they have?

**ਸਚੈ ਸਰਮੈ ਬਾਹਰੇ ; ਅਗੈ ਲਹਹਿ ਨ ਦਾਦਿ ॥** (1245-4, ਸਾਰੰਗ, ਮਃ 1)

Lacking truth and humility, they shall not be appreciated in the world hereafter.

**ਅਕਲਿ ਏਹ ਨ ਆਖੀਐ ; ਅਕਲਿ ਗਵਾਈਐ ਬਾਦਿ ॥** (1245-4, ਸਾਰੰਗ, ਮਃ 1)

Wisdom which leads to arguments is not called wisdom.

**ਅਕਲੀ ਸਾਹਿਬੁ ਸੇਵੀਐ ; ਅਕਲੀ ਪਾਈਐ ਮਾਨੁ ॥** (1245-5, ਸਾਰੰਗ, ਮਃ 1)

Wisdom leads us to serve our Lord and Master; through wisdom, honor is obtained.

**ਅਕਲੀ ਪੜ੍ਹਿ ਕੈ ਬੁਝੀਐ ; ਅਕਲੀ ਕੀਚੈ ਦਾਨੁ ॥** (1245-5, ਸਾਰੰਗ, ਮਃ 1)

Wisdom does not come by reading textbooks; wisdom inspires us to give in charity.

**ਨਾਨਕੁ ਆਖੈ , ਰਾਹੁ ਏਹੁ ; ਹੋਰਿ ਗਲਾਂ ਸੈਤਾਨੁ ॥੧॥** (1245-6, ਸਾਰੰਗ, ਮਃ 1)

Says Nanak, this is the Path; other things lead to Satan. ||1||

**ਮਃ ੨ ॥ ('ਮਃ ੨' ਨੂੰ ਮਹੱਲਾ ਦੂਜਾ ਬੋਲੋ)** (1245-6)

Second Mahl:

**ਜੈਸਾ ਕਰੈ ਕਹਾਵੈ ਤੈਸਾ ; ਐਸੀ ਬਨੀ ਜਰੂਰਤਿ ॥** (1245-6, ਸਾਰੰਗ, ਮਃ 2)

Mortals are known by their actions; this is the way it has to be.

**ਹੋਵਹਿ ਲਿੰਙ , ਝਿੰਙ ਨਹ ਹੋਵਹਿ ; ਐਸੀ ਕਹੀਐ ਸੂਰਤਿ ॥** (1245-7, ਸਾਰੰਗ, ਮਃ 2)

They should show goodness, and not be deformed by their actions; this is how they are called beautiful.

**ਜੋ ਓਸੁ ਇਛੇ ਸੋ ਫਲੁ ਪਾਏ ; ਤਾਂ ਨਾਨਕ ਕਹੀਐ ਮੂਰਤਿ ॥੨॥** (1245-7, ਸਾਰੰਗ, ਮਃ 2)

Whatever they desire, they shall receive; Guru Nanak says, they become the very image of God. ||2||

**ਪਉੜੀ ॥** (1245-8)

Pauree:

**ਸਤਿਗੁਰੁ ਅੰਮ੍ਰਿਤ ਬਿਰਖੁ ਹੈ ; ਅੰਮ੍ਰਿਤ ਰਸਿ ਫਲਿਆ ॥** (1245-8, ਸਾਰੰਗ, ਮਃ 2)

The True Guru is the tree of ambrosia. it bears the fruit of sweet nectar.

**ਜਿਸੁ ਪਰਾਪਤਿ ਸੋ ਲਹੈ ; ਗੁਰ ਸਬਦੀ ਮਿਲਿਆ ॥** (1245-8, ਸਾਰੰਗ, ਮਃ 2)

He alone receives it, who is so pre-destined, through the Word of the Guru's Shabad.

**ਸਤਿਗੁਰ ਕੈ ਭਾਣੈ ਜੋ ਚਲੈ ; ਹਰਿ ਸੇਤੀ ਰਲਿਆ ॥** (1245-9, ਸਾਰੰਗ, ਮਃ 2)

One who walks in harmony with the Will of the True Guru, is blended with Almighty.

**ਜਮਕਾਲੁ ਜੋਹਿ ਨ ਸਕਈ ; ਘਟਿ ਚਾਨਣੁ ਬਲਿਆ ॥** (1245-9, ਸਾਰੰਗ, ਮਃ 2)

The Messenger of Death cannot even see him; his heart is illumined with God's Light.

**ਨਾਨਕ , ਬਖਸਿ ਮਿਲਾਇਅਨੁ ;
ਫਿਰਿ ਗਰਭਿ ਨ ਗਲਿਆ ॥੨੦॥** (1245-10, ਸਾਰੰਗ, ਮਃ 2)

Guru Nanak says, God forgives him, and blends him with Himself; he does not rot away in the womb of reincarnation ever again. ||20||

**ਸਲੋਕ , ਮਃ ੧ ॥ ('ਮਃ ੧' ਨੂੰ ਮਹੱਲਾ ਪਹਿਲਾ ਬੋਲੋ)** (1245-10)

Salok, First Mahl:

Prologue: Once a ritualistic Brahmin who used to observe physical rituals strictly came to Guru Nanak Dev Ji recommended that Guru Ji should do the same. Guru Nanak Dev Ji composed the following shabad as an answer to him.

**ਸਚੁ ਵਰਤੁ ਸੰਤੋਖੁ ਤੀਰਥੁ ; ਗਿਆਨੁ ਧਿਆਨੁ ਇਸਨਾਨੁ ॥** (1245-10, ਸਾਰੰਗ, ਮਃ 1)

Those who have truth as their fast, contentment as their sacred shrine of pilgrimage, spiritual wisdom and meditation as their cleansing bath,

**ਦਇਆ ਦੇਵਤਾ ਖਿਮਾ ਜਪਮਾਲੀ ; ਤੇ ਮਾਣਸ ਪਰਧਾਨ ॥** (1245-11, ਸਾਰੰਗ, ਮਃ 1)

kindness as their deity, and forgiveness as their chanting beads - they are the most excellent people.

**ਜੁਗਤਿ ਧੋਤੀ ਸੁਰਤਿ ਚਉਕਾ ; ਤਿਲਕੁ ਕਰਣੀ ਹੋਇ ॥** (1245-11, ਸਾਰੰਗ, ਮਃ 1)

Those who take the Way as their loincloth, and intuitive awareness their ritualistically purified enclosure, with good deeds their ceremonial forehead mark,

**ਭਾਉ ਭੋਜਨੁ ਨਾਨਕਾ ; ਵਿਰਲਾ ਤ ਕੋਈ ਕੋਇ ॥੧॥** (1245-12, ਸਾਰੰਗ, ਮਃ 1)

and love their food - Guru Nanak says, they are very rare. ||1||

**ਮਹਲਾ ੩ ॥** (1245-12)

Third Mahl:

**ਨਉਮੀ ; ਨੇਮੁ ਸਚੁ ਜੇ ਕਰੈ ॥** (1245-12, ਸਾਰੰਗ, ਮਃ 3)

On the ninth day of the month, make a vow to speak the Truth,

**ਕਾਮ ਕ੍ਰੋਧੁ ਤ੍ਰਿਸਨਾ ; ਉਚਰੈ ॥ (ਉ-ਚਰੈ ਬੋਲੋ)** (1245-13, ਸਾਰੰਗ, ਮਃ 3)

and your sexual desire, anger and desire shall be eaten up.

**ਦਸਮੀ , ਦਸੇ ਦੁਆਰ ਜੇ ਠਾਕੈ ;**
**ਏਕਾਦਸੀ , ਏਕੁ ਕਰਿ ਜਾਣੈ ॥ (ਏਕਾ-ਦਸੀ ਬੋਲੋ)** (1245-13, ਸਾਰੰਗ, ਮਃ 3)

On the tenth day, regulate your ten doors; on the eleventh day, know that Almighty is One.

**ਦੁਆਦਸੀ , ਪੰਚ ਵਸਗਤਿ ਕਰਿ ਰਾਖੈ ; (ਦੁਆ-ਦਸੀ ਬੋਲੋ)**
**ਤਉ ਨਾਨਕ ਮਨੁ ਮਾਨੈ ॥** (1245-13, ਸਾਰੰਗ, ਮਃ 3)

On the twelfth day, the five thieves are subdued, and then, Guru Nanak says, the mind is pleased and appeased.

**ਐਸਾ ਵਰਤੁ ਰਹੀਜੈ ਪਾਡੇ ;**
**ਹੋਰ ਬਹੁਤੁ ਸਿਖ ਕਿਆ ਦੀਜੈ ॥੨॥** (1245-14, ਸਾਰੰਗ, ਮਃ 3)

Observe such a fast as this, O Pandit, O religious scholar; of what use are all the other teachings? ||2||

**ਪਉੜੀ ॥** (1245-15)

Pauree:

**ਭੂਪਤਿ ਰਾਜੇ ਰੰਗ ਰਾਇ ; ਸੰਚਹਿ ਬਿਖੁ ਮਾਇਆ ॥** (1245-15, ਸਾਰੰਗ, ਮਃ 3)

Kings, rulers and monarchs enjoy pleasures and gather the poison of Maya.

**ਕਰਿ ਕਰਿ ਹੇਤੁ ਵਧਾਇਦੇ ; ਪਰ ਦਰਬੁ ਚੁਰਾਇਆ ॥** (1245-15, ਸਾਰੰਗ, ਮਃ 3)

In love with it, they collect more and more, stealing the wealth of others.

**ਪੁਤ੍ਰ ਕਲਤ੍ਰ ਨ ਵਿਸਹਹਿ ; ਬਹੁ ਪ੍ਰੀਤਿ ਲਗਾਇਆ ॥** (1245-16, ਸਾਰੰਗ, ਮਃ 3)

They do not trust their own children or spouses; they are totally attached to the love of Maya.

**ਵੇਖਦਿਆ ਹੀ ਮਾਇਆ ਧੁਹਿ ਗਈ ; ਪਛੁਤਹਿ ਪਛੁਤਾਇਆ ॥** (1245-16, ਸਾਰੰਗ, ਮਃ 3)

But even as they look on, Maya cheats them, and they come to regret and repent.

**ਜਮ ਦਰਿ ਬਧੇ ਮਾਰੀਅਹਿ ; ਨਾਨਕ ਹਰਿ ਭਾਇਆ ॥੨੧॥** (1245-17, ਸਾਰੰਗ, ਮਃ 3)

Bound and gagged at Death's door, they are beaten and punished; Guru Nanak says, it pleases the Will of Almighty. ||21||

**ਸਲੋਕ , ਮਃ ੧ ॥ ('ਮਃ ੧' ਨੂੰ ਮਹੱਲਾ ਪਹਿਲਾ ਬੋਲੋ)** (1245-17)

Salok, First Mahl:

**ਗਿਆਨ ਵਿਹੂਣਾ ; ਗਾਵੈ ਗੀਤ ॥** (1245-17, ਸਾਰੰਗ, ਮਃ 1)

The one who lacks spiritual wisdom sings religious songs.

**ਭੁਖੇ ਮੁਲਾਂ ; ਘਰੇ ਮਸੀਤਿ ॥** (1245-17, ਸਾਰੰਗ, ਮਃ 1)

The hungry Mullah turns his home into a mosque.

**ਮਖਟੂ ਹੋਇ ਕੈ ; ਕੰਨ ਪੜਾਏ ॥ (ਮਖੱਟੂ ਨਹੀਂ ਬੋਲਣਾ)** (1245-18, ਸਾਰੰਗ, ਮਃ 1)

The lazy unemployed has his ears pierced to look like a Yogi.

**ਫਕਰੁ ਕਰੇ ; ਹੋਰੁ ਜਾਤਿ ਗਵਾਏ ॥** (1245-18, ਸਾਰੰਗ, ਮਃ 1)

Someone else becomes a pan-handler, and loses his social status.

**ਗੁਰੁ ਪੀਰੁ ਸਦਾਏ ; ਮੰਗਣ ਜਾਇ ॥** (1245-18, ਸਾਰੰਗ, ਮਃ 1)

One who calls himself a guru or a spiritual teacher, while he goes around begging

**ਤਾ ਕੈ ; ਮੂਲਿ ਨ ਲਗੀਐ ਪਾਇ ॥** (1245-19, ਸਾਰੰਗ, ਮਃ 1)

- don't ever touch his feet.

**ਘਾਲਿ ਖਾਇ ; ਕਿਛੁ ਹਥਹੁ ਦੇਇ ॥** (1245-19, ਸਾਰੰਗ, ਮਃ 1)

One who works for what he eats, and gives some of what he has

**ਨਾਨਕ ; ਰਾਹੁ ਪਛਾਣਹਿ ਸੇਇ ॥੧॥** (1245-19, ਸਾਰੰਗ, ਮਃ 1)

- Guru Nanak says, he knows the Path. ||1||

**ਮਃ ੧ ॥ (‘ਮਃ ੧’ ਨੂੰ ਮਹੱਲਾ ਪਹਿਲਾ ਬੋਲੋ)** (1246-1)

First Mahl:

ਅੰਗ ੧੨੪੬

**ਮਨਹੁ ਜਿ ਅੰਧੇ ਕੂਪ ; ਕਹਿਆ ਬਿਰਦੁ ਨ ਜਾਣਨ੍ਹੀ ॥** (1246-1, ਸਾਰੰਗ, ਮਃ 1)

Those mortals whose minds are like deep dark pits do not understand the purpose of life, even when it is explained to them.

**ਮਨਿ ਅੰਧੈ , ਊਂਧੈ ਕਵਲਿ ; ਦਿਸਨ੍ਹਿ ਖਰੇ ਕਰੂਪ ॥** (1246-1, ਸਾਰੰਗ, ਮਃ 1)

Their minds are blind, and their heart-lotuses are upside-down; they look totally ugly.

**ਇਕਿ ਕਹਿ ਜਾਣਹਿ , ਕਹਿਆ ਬੁਝਹਿ ;**
**ਤੇ ਨਰ ਸੁਘੜ ਸਰੂਪ ॥** (1246-2, ਸਾਰੰਗ, ਮਃ 1)

Some know how to speak, and understand what they are told. They are wise and beautiful.

**ਇਕਨਾ ਨਾਦ ਨ ਬੇਦ , ਨ ਗੀਅ ਰਸੁ ; ਰਸ ਕਸ ਨ ਜਾਣੰਤਿ ॥** (1246-2, ਸਾਰੰਗ, ਮਃ 1)

Some do not understand about the Sound-current of the Naad or the Vedas, music, virtue or vice.

**ਇਕਨਾ ਸੁਧਿ ਨ ਬੁਧਿ , ਨ ਅਕਲਿ ਸਰ ;**
**ਅਖਰ ਕਾ ਭੇਉ , ਨ ਲਹੰਤਿ ॥** (1246-3, ਸਾਰੰਗ, ਮਃ 1)

Some are not blessed with understanding, intelligence, or sublime intellect; they do not grasp the mystery of God's Word.

**ਨਾਨਕ , ਸੇ ਨਰ ਅਸਲਿ ਖਰ ;**
**ਜਿ ਬਿਨੁ ਗੁਣ ਗਰਬੁ ਕਰੰਤਿ ॥੨॥** (1246-3, ਸਾਰੰਗ, ਮਃ 1)

Guru Nanak says, they are donkeys; they are very proud of themselves, but they have no virtues at all. ||2||

**ਪਉੜੀ ॥** (1246-4)

Pauree:

**ਗੁਰਮੁਖਿ ਸਭ ਪਵਿਤੁ ਹੈ ; ਧਨੁ ਸੰਪੈ ਮਾਇਆ ॥** (1246-4, ਸਾਰੰਗ, ਮਃ 1)

To the Gurmukh, everything is sacred: wealth, property, Maya.

**ਹਰਿ ਅਰਥਿ ਜੋ ਖਰਚਦੇ ; ਦੇਂਦੇ ਸੁਖੁ ਪਾਇਆ ॥** (1246-4, ਸਾਰੰਗ, ਮਃ 1)

Those who spend the wealth of Almighty find peace through giving.

**ਜੋ ਹਰਿ ਨਾਮੁ ਧਿਆਇਦੇ ; ਤਿਨ ਤੋਟਿ ਨ ਆਇਆ ॥** (1246-5, ਸਾਰੰਗ, ਮਃ 1)

Those who meditate on Almighty's Name shall never be deprived.

**ਗੁਰਮੁਖਾਂ ਨਦਰੀ ਆਵਦਾ ; ਮਾਇਆ ਸੁਟਿ ਪਾਇਆ ॥** (1246-5, ਸਾਰੰਗ, ਮਃ 1)

The Gurmukhs come to see Almighty, and leave behind the things of Maya.

**ਨਾਨਕ , ਭਗਤਾਂ ਹੋਰੁ ਚਿਤਿ ਨ ਆਵਈ ;**
**ਹਰਿ ਨਾਮਿ ਸਮਾਇਆ ॥੨੨॥** (1246-6, ਸਾਰੰਗ, ਮਃ 1)

Guru Nanak says, the devotees do not think of anything else; they are absorbed in the Name of Almighty. ||22||

**ਸਲੋਕ , ਮਃ ੪ ॥ ('ਮਃ ੪' ਨੂੰ ਮਹੱਲਾ ਚੌਥਾ ਬੋਲੋ)** (1246-6)

Salok, Fourth Mahl:

**ਸਤਿਗੁਰੁ ਸੇਵਨਿ ; ਸੇ ਵਡਭਾਗੀ ॥** (1246-7, ਸਾਰੰਗ, ਮਃ 4)

Those who serve the True Guru are very fortunate.

**ਸਚੈ ਸਬਦਿ ; ਜਿਨ੍ਾ ਏਕ ਲਿਵ ਲਾਗੀ ॥** (1246-7, ਸਾਰੰਗ, ਮਃ 4)

They are lovingly attuned to the True Shabad, the Word of the One God.

**ਗਿਰਹ ਕੁਟੰਬ ਮਹਿ ; ਸਹਜਿ ਸਮਾਧੀ ॥** (1246-7, ਸਾਰੰਗ, ਮਃ 4)

In their own household and family, they are in natural Samaadhi.

**ਨਾਨਕ , ਨਾਮਿ ਰਤੇ ; ਸੇ ਸਚੇ ਬੈਰਾਗੀ ॥੧॥ (ਰੱਤੇ ਬੋਲੋ)** (1246-8, ਸਾਰੰਗ, ਮਃ 4)

Guru Nanak says, those who are attuned to the Naam are truly detached from the world. ||1||

**ਮਃ ੪ ॥ ('ਮਃ ੪' ਨੂੰ ਮਹੱਲਾ ਚੌਥਾ ਬੋਲੋ)** (1246-8)

Fourth Mahl:

**ਗਣਤੈ ਸੇਵ ਨ ਹੋਵਈ ; ਕੀਤਾ ਥਾਇ ਨ ਪਾਇ ॥** (1246-8, ਸਾਰੰਗ, ਮਃ 4)

Calculated service is not service at all, and what is done is not approved.

**ਸਬਦੈ ਸਾਦੁ ਨ ਆਇਓ ; ਸਚਿ ਨ ਲਗੋ ਭਾਉ ॥** (1246-8, ਸਾਰੰਗ, ਮਃ 4)

The flavor of the Shabad, the Word of God, is not tasted if the mortal is not in love with the True Lord God.

**ਸਤਿਗੁਰੁ ਪਿਆਰਾ ਨ ਲਗਈ ; ਮਨਹਠਿ ਆਵੈ ਜਾਇ ॥** (1246-9, ਸਾਰੰਗ, ਮਃ 4)

The stubborn-minded person does not even like the True Guru; he comes and goes in reincarnation.

**ਜੇ ਇਕ ਵਿਖ ਅਗਾਹਾ ਭਰੇ ; ਤਾਂ ਦਸ ਵਿਖਾਂ ਪਿਛਾਹਾ ਜਾਇ ॥** (1246-9, ਸਾਰੰਗ, ਮਃ 4)

He takes one step forward, and ten steps back.

**ਸਤਿਗੁਰ ਕੀ ਸੇਵਾ ਚਾਕਰੀ ; ਜੇ ਚਲਹਿ ਸਤਿਗੁਰ ਭਾਇ ॥** (1246-10, ਸਾਰੰਗ, ਮਃ 4)

The mortal works to serve the True Guru, if he walks in harmony with the True Guru's Will.

**ਆਪੁ ਗਵਾਇ ਸਤਿਗੁਰੂ ਨੋ ਮਿਲੈ ; ਸਹਜੇ ਰਹੈ , ਸਮਾਇ ॥** (1246-10, ਸਾਰੰਗ, ਮਃ 4)

He loses his self-conceit, and meets the True Guru; he remains intuitively absorbed in Almighty.

**ਨਾਨਕ , ਤਿਨ੍ਾ ਨਾਮੁ ਨ ਵੀਸਰੈ ; ਸਚੇ ਮੇਲਿ ਮਿਲਾਇ ॥੨॥** (1246-11, ਸਾਰੰਗ, ਮਃ 4)

Guru Nanak says, they never forget the Naam, the Name of Almighty; they are united in Union with the True Lord. ||2||

**ਪਉੜੀ ॥** (1246-11)

Pauree:

**ਖਾਨ ਮਲੂਕ ਕਹਾਇਦੇ ; ਕੋ ਰਹਣੁ ਨ ਪਾਈ ॥** (1246-12, ਸਾਰੰਗ, ਮਃ 4)

They call themselves emperors and rulers, but none of them will be allowed to stay.

**ਗੜ੍ ਮੰਦਰ ਗਚਗੀਰੀਆ ; ਕਿਛੁ ਸਾਥਿ ਨ ਜਾਈ ॥** (1246-12, ਸਾਰੰਗ, ਮਃ 4)

Their sturdy forts and mansions - none of them will go along with them.

**ਸੋਇਨ ਸਾਖਤਿ ਪਉਣ ਵੇਗ ; ਧ੍ਰਿਗੁ ਧ੍ਰਿਗੁ ਚਤੁਰਾਈ ॥** (1246-12, ਸਾਰੰਗ, ਮਃ 4)

Their gold and horses, fast as the wind, are cursed, and cursed are their clever tricks.

**ਛਤੀਹ ਅੰਮ੍ਰਿਤ ਪਰਕਾਰ ਕਰਹਿ ; ਬਹੁ ਮੈਲੁ ਵਧਾਈ ॥** (1246-13, ਸਾਰੰਗ, ਮਃ 4)

Eating the thirty-six delicacies, they become bloated with pollution.

**ਨਾਨਕ , ਜੋ ਦੇਵੈ ਤਿਸਹਿ ਨ ਜਾਣਨ੍ਹੀ ;**
**ਮਨਮੁਖਿ ਦੁਖੁ ਪਾਈ ॥੨੩॥** (1246-13, ਸਾਰੰਗ, ਮਃ 4)

Guru Nanak says, the self-willed manmukh does not know the One who gives, and so he suffers in pain. ||23||

**ਸਲੋਕ , ਮਃ ੩ ॥ (‘ਮਃ ੩’ ਨੂੰ ਮਹੱਲਾ ਤੀਜਾ ਬੋਲੋ)** (1246-14)

Salok, Third Mahl:

**ਪੜ੍ਹਿ ਪੜ੍ਹਿ ਪੰਡਿਤ ਮੁੋਨੀ ਥਕੇ ;**
**ਦੇਸੰਤਰ ਭਵਿ ਥਕੇ ਭੇਖਧਾਰੀ ॥ (ਭੇਖ-ਧਾਰੀ ਬੋਲੋ)** (1246-14, ਸਾਰੰਗ, ਮਃ 3)

The Pandits, the religious scholars and the silent sages read and recite until they get tired. They wander through foreign lands in their religious robes, until they are exhausted.

**ਦੂਜੈ ਭਾਇ ਨਾਉ ਕਦੇ ਨ ਪਾਇਨਿ ;**
**ਦੁਖੁ ਲਾਗਾ ਅਤਿ ਭਾਰੀ ॥** (1246-15, ਸਾਰੰਗ, ਮਃ 3)

In love with duality, they never receive the Name. Held in the grasp of pain, they suffer terribly.

**ਮੂਰਖ ਅੰਧੇ ਤ੍ਰੈ ਗੁਣ ਸੇਵਹਿ ; ਮਾਇਆ ਕੈ ਬਿਉਹਾਰੀ ॥** (1246-15, ਸਾਰੰਗ, ਮਃ 3)

The blind fools serve the three gunas, the three dispositions; they deal only with Maya.

**ਅੰਦਰਿ ਕਪਟੁ ਉਦਰੁ ਭਰਣ ਕੈ ਤਾਈ ;**
**ਪਾਠ ਪੜਹਿ ਗਾਵਾਰੀ ॥** (1246-16, ਸਾਰੰਗ, ਮਃ 3)

With deception in their hearts, the fools read sacred texts to fill their bellies.

**ਸਤਿਗੁਰੁ ਸੇਵੇ , ਸੋ ਸੁਖੁ ਪਾਏ ; ਜਿਨ ਹਉਮੈ ਵਿਚਹੁ ਮਾਰੀ ॥** (1246-16, ਸਾਰੰਗ, ਮਃ 3)

One who serves the True Guru finds peace; he eradicates egotism from within.

**ਨਾਨਕ , ਪੜਣਾ ਗੁਨਣਾ ਇਕੁ ਨਾਉ ਹੈ ;**
**ਬੂਝੈ ਕੋ ਬੀਚਾਰੀ ॥੧॥** (1246-17, ਸਾਰੰਗ, ਮਃ 3)

Guru Nanak says, there is One Name to chant and dwell on; how rare are those who reflect on this and understand. ||1||

**ਮਃ ੩ ॥ ('ਮਃ ੩' ਨੂੰ ਮਹੱਲਾ ਤੀਜਾ ਬੋਲੋ)** (1246-17)

Third Mahl:

**ਨਾਂਗੇ ਆਵਣਾ , ਨਾਂਗੇ ਜਾਣਾ ;**
**ਹਰਿ ਹੁਕਮੁ ਪਾਇਆ , ਕਿਆ ਕੀਜੈ ॥** (1246-17, ਸਾਰੰਗ, ਮਃ 3)

Naked we come, and naked we go. This is by Almighty's Command; what else can we do?

**ਜਿਸ ਕੀ ਵਸਤੁ , ਸੋਈ ਲੈ ਜਾਇਗਾ ;**
**ਰੋਸੁ ਕਿਸੈ ਸਿਉ ਕੀਜੈ ॥** (1246-18, ਸਾਰੰਗ, ਮਃ 3)

The object belongs to Him; He shall take it away; with whom should one be angry.

**ਗੁਰਮੁਖਿ ਹੋਵੈ , ਸੁ ਭਾਣਾ ਮੰਨੇ ; ਸਹਜੇ ਹਰਿ ਰਸੁ ਪੀਜੈ ॥** (1246-19, ਸਾਰੰਗ, ਮਃ 3)

One who becomes Gurmukh accepts God's Will; he intuitively drinks in Almighty's sublime essence.

**ਨਾਨਕ , ਸੁਖਦਾਤਾ ਸਦਾ ਸਲਾਹਿਹੁ ;**
**ਰਸਨਾ ਰਾਮੁ ਰਵੀਜੈ ॥੨॥** (1246-19, ਸਾਰੰਗ, ਮਃ 3)

Guru Nanak says, praise the Giver of peace forever; with your tongue, savor Almighty. ||2||

ਅੰਗ ੧੨੪੭

**ਪਉੜੀ ॥** (1247-1)

Pauree:

**ਗੜ੍ਹਿ ਕਾਇਆ ਸੀਗਾਰ ; ਬਹੁ ਭਾਂਤਿ ਬਣਾਈ ॥ (ਕਾਂਇਆ ਬੋਲੋ)** (1247-1, ਸਾਰੰਗ, ਮਃ 3)

The fortress of the body has been decorated and adorned in so many ways.

**ਰੰਗ ਪਰੰਗ ਕਤੀਫਿਆ ; ਪਹਿਰਹਿ ਧਰ ਮਾਈ ॥** (1247-1, ਸਾਰੰਗ, ਮਃ 3)

The wealthy wear beautiful silk robes of various colors.

**ਲਾਲ ਸੁਪੇਦ ਦੁਲੀਚਿਆ ; ਬਹੁ ਸਭਾ ਬਣਾਈ ॥** (1247-2, ਸਾਰੰਗ, ਮਃ 3)

They hold elegant and beautiful courts, on red and white carpets.

**ਦੁਖੁ ਖਾਣਾ ਦੁਖੁ ਭੋਗਣਾ ; ਗਰਬੈ ਗਰਬਾਈ ॥** (1247-2, ਸਾਰੰਗ, ਮਃ 3)

But they eat in pain, and in pain they seek pleasure; they are very proud of their pride.

**ਨਾਨਕ , ਨਾਮੁ ਨ ਚੇਤਿਓ ; ਅੰਤਿ ਲਏ ਛਡਾਈ ॥੨੪॥** (1247-2, ਸਾਰੰਗ, ਮਃ 3)

Guru Nanak says, the mortal does not even think of the Name, which shall deliver him in the end. ||24||

**ਸਲੋਕ , ਮਃ ੩ ॥ ('ਮਃ ੩' ਨੂੰ ਮਹੱਲਾ ਤੀਜਾ ਬੋਲੋ)** (1247-3)

Salok, Third Mahl:

**ਸਹਜੇ ਸੁਖਿ ਸੁਤੀ ; ਸਬਦਿ ਸਮਾਇ ॥** (1247-3, ਸਾਰੰਗ, ਮਃ 3)

She sleeps in intuitive peace and poise, absorbed in the Word of the Shabad.

**ਆਪੇ ਪ੍ਰਭਿ ਮੇਲਿ ਲਈ ; ਗਲਿ ਲਾਇ ॥** (1247-3, ਸਾਰੰਗ, ਮਃ 3)

God hugs her close in His Embrace, and merges her into Himself.

**ਦੁਬਿਧਾ ਚੂਕੀ ; ਸਹਜਿ ਸੁਭਾਇ ॥** (1247-4, ਸਾਰੰਗ, ਮਃ 3)

Duality is eradicated with intuitive ease.

**ਅੰਤਰਿ ਨਾਮੁ ਵਸਿਆ ; ਮਨਿ ਆਇ ॥** (1247-4, ਸਾਰੰਗ, ਮਃ 3)

The Naam comes to abide in her mind.

**ਸੇ ਕੰਠਿ ਲਾਏ ; ਜਿ ਭੰਨਿ ਘੜਾਇ ॥** (1247-4, ਸਾਰੰਗ, ਮਃ 3)

He hugs close in His Embrace those who shatter and reform their beings.

**ਨਾਨਕ , ਜੋ ਧੁਰਿ ਮਿਲੇ ; ਸੇ ਹੁਣਿ ਆਣਿ ਮਿਲਾਇ ॥੧॥** (1247-5, ਸਾਰੰਗ, ਮਃ 3)

Guru Nanak says, those who are predestined to meet Him, come and meet Him now. ||1||

**ਮਃ ੩ ॥ ('ਮਃ ੩' ਨੂੰ ਮਹੱਲਾ ਤੀਜਾ ਬੋਲੋ)** (1247-5)
Third Mahl:

**ਜਿਨੀ ਨਾਮੁ ਵਿਸਾਰਿਆ ; ਕਿਆ ਜਪੁ ਜਾਪਹਿ ਹੋਰਿ ॥** (1247-5, ਸਾਰੰਗ, ਮਃ 3)
Those who forget the Naam, the Name of Almighty - so what if they chant other chants?

**ਬਿਸਟਾ ਅੰਦਰਿ ਕੀਟ ਸੇ ; ਮੁਠੇ ਧੰਧੈ ਚੋਰਿ ॥** (1247-6, ਸਾਰੰਗ, ਮਃ 3)
They are maggots in manure, plundered by the thief of worldly entanglements.

**ਨਾਨਕ , ਨਾਮੁ ਨ ਵੀਸਰੈ ; ਝੂਠੇ ਲਾਲਚ ਹੋਰਿ ॥੨॥** (1247-6, ਸਾਰੰਗ, ਮਃ 3)
Guru Nanak says, never forget the Naam; greed for anything else is false. ||2||

**ਪਉੜੀ ॥** (1247-7)
Pauree:

**ਨਾਮੁ ਸਲਾਹਨਿ , ਨਾਮੁ ਮੰਨਿ ; ਅਸਥਿਰੁ ਜਗਿ ਸੋਈ ॥** (1247-7, ਸਾਰੰਗ, ਮਃ 3)
Those who praise the Naam, and believe in the Naam, are eternally stable in this world.

**ਹਿਰਦੈ ਹਰਿ ਹਰਿ ਚਿਤਵੈ ; ਦੂਜਾ ਨਹੀ ਕੋਈ ॥** (1247-7, ਸਾਰੰਗ, ਮਃ 3)
Within their hearts, they dwell on Almighty, and nothing else at all.

**ਰੋਮਿ ਰੋਮਿ ਹਰਿ ਉਚਰੈ ; ਖਿਨੁ ਖਿਨੁ ਹਰਿ ਸੋਈ ॥** (1247-8, ਸਾਰੰਗ, ਮਃ 3)
With each and every hair, they chant Almighty's Name, each and every instant, Almighty.

**ਗੁਰਮੁਖਿ ਜਨਮੁ ਸਕਾਰਥਾ ; ਨਿਰਮਲੁ ਮਲੁ ਖੋਈ ॥** (1247-8, ਸਾਰੰਗ, ਮਃ 3)
The birth of the Gurmukh is fruitful and certified; pure and unstained, his filth is washed away.

**ਨਾਨਕ , ਜੀਵਦਾ ਪੁਰਖੁ ਧਿਆਇਆ ;
ਅਮਰਾ ਪਦੁ ਹੋਈ ॥੨੫॥** (1247-8, ਸਾਰੰਗ, ਮਃ 3)
Guru Nanak says, meditating on Almighty of eternal life, the status of immortality is obtained. ||25||

**ਸਲੋਕੁ , ਮਃ ੩ ॥ ('ਮਃ ੩' ਨੂੰ ਮਹੱਲਾ ਤੀਜਾ ਬੋਲੋ)** (1247-9)
Salok, Third Mahl:

**ਜਿਨੀ ਨਾਮੁ ਵਿਸਾਰਿਆ ; ਬਹੁ ਕਰਮ ਕਮਾਵਹਿ ਹੋਰਿ ॥** (1247-9, ਸਾਰੰਗ, ਮਃ 3)

Those who forget the Naam and do other things,

**ਨਾਨਕ , ਜਮ ਪੁਰਿ ਬਧੇ ਮਾਰੀਅਹਿ ;**
**ਜਿਉ ਸੰਨ੍ਹੀ ਉਪਰਿ ਚੋਰ ॥੧॥** (1247-10, ਸਾਰੰਗ, ਮਃ 3)

Guru Nanak says, will be bound and gagged and beaten in the City of Death, like the thief caught red-handed. ||1||

**ਮਃ ੫ ॥ ('ਮਃ ੫' ਨੂੰ ਮਹੱਲਾ ਪੰਜਵਾ ਬੋਲੋ)** (1247-10)

Fifth Mahl:

**ਧਰਤਿ ਸੁਹਾਵੜੀ ਆਕਾਸੁ ਸੁਹੰਦਾ ; ਜਪੰਦਿਆ ਹਰਿ ਨਾਉ ॥** (1247-10, ਸਾਰੰਗ, ਮਃ 5)

The earth is beauteous, and the sky is lovely, chanting the Name of Almighty.

**ਨਾਨਕ , ਨਾਮ ਵਿਹੂਣਿਆ ; ਤਿਨ੍ ਤਨ ਖਾਵਹਿ ਕਾਉ ॥੨॥** (1247-11, ਸਾਰੰਗ, ਮਃ 5)

Guru Nanak says, those who lack the Naam - their carcasses are eaten by the crows. ||2||

**ਪਉੜੀ ॥** (1247-11)

Pauree:

**ਨਾਮੁ ਸਲਾਹਨਿ ਭਾਉ ਕਰਿ ; ਨਿਜ ਮਹਲੀ ਵਾਸਾ ॥** (1247-12, ਸਾਰੰਗ, ਮਃ 5)

Those who lovingly praise the Naam, and dwell in the mansion of the self deep within,

**ਓਇ ਬਾਹੁੜਿ ਜੋਨਿ ਨ ਆਵਨੀ ; ਫਿਰਿ ਹੋਹਿ ਨ ਬਿਨਾਸਾ ॥** (1247-12, ਸਾਰੰਗ, ਮਃ 5)

do not enter into reincarnation ever again; they shall never be destroyed.

**ਹਰਿ ਸੇਤੀ ਰੰਗਿ ਰਵਿ ਰਹੇ ; ਸਭ ਸਾਸ ਗਿਰਾਸਾ ॥** (1247-13, ਸਾਰੰਗ, ਮਃ 5)

They remain immersed and absorbed in the love of Almighty, with every breath and morsel of food.

**ਹਰਿ ਕਾ ਰੰਗੁ ਕਦੇ ਨ ਉਤਰੈ ; ਗੁਰਮੁਖਿ ਪਰਗਾਸਾ ॥** (1247-13, ਸਾਰੰਗ, ਮਃ 5)

The color of Almighty's Love never fades away; the Gurmukhs are enlightened.

**ਓਇ ਕਿਰਪਾ ਕਰਿ ਕੈ ਮੇਲਿਅਨੁ ; ਨਾਨਕ ਹਰਿ ਪਾਸਾ ॥੨੬॥** (1247-13, ਸਾਰੰਗ, ਮਃ 5)

Granting His Grace, He unites them with Himself; Guru Nanak says, Almighty keeps them by His side. ||26||

**ਸਲੋਕ , ਮਃ ੩ ॥ ('ਮਃ ੩' ਨੂੰ ਮਹੱਲਾ ਤੀਜਾ ਬੋਲੋ)** (1247-14)

Salok, Third Mahl:

**ਜਿਚਰੁ ਇਹੁ ਮਨੁ ਲਹਰੀ ਵਿਚਿ ਹੈ ; ਹਉਮੈ ਬਹੁਤੁ ਅਹੰਕਾਰੁ ॥** (1247-14, ਸਾਰੰਗ, ਮਃ 3)

As long as his mind is disturbed by waves, he is caught in ego and egotistical pride.

**ਸਬਦੈ ਸਾਦੁ ਨ ਆਵਈ ; ਨਾਮਿ ਨ ਲਗੈ ਪਿਆਰੁ ॥** (1247-15, ਸਾਰੰਗ, ਮਃ 3)

He does not find the taste of the Shabad, and he does not embrace love for the Name.

**ਸੇਵਾ ਥਾਇ ਨ ਪਵਈ ਤਿਸ ਕੀ ; ਖਪਿ ਖਪਿ ਹੋਇ ਖੁਆਰੁ ॥** (1247-15, ਸਾਰੰਗ, ਮਃ 3)

His service is not accepted; worrying and worrying, he wastes away in misery.

**ਨਾਨਕ , ਸੇਵਕੁ ਸੋਈ ਆਖੀਐ ; ਜੋ ਸਿਰੁ ਧਰੇ ਉਤਾਰਿ ॥** (1247-16, ਸਾਰੰਗ, ਮਃ 3)

Guru Nanak says, he alone is called a selfless servant, who cuts off his head, and offers it to Almighty.

**ਸਤਿਗੁਰ ਕਾ ਭਾਣਾ ਮੰਨਿ ਲਏ ; ਸਬਦੁ ਰਖੈ ਉਰ ਧਾਰਿ ॥੧॥** (1247-16, ਸਾਰੰਗ, ਮਃ 3)

He accepts the Will of the True Guru, and enshrines the Shabad within his heart. ||1||

**ਮਃ ੩ ॥ ('ਮਃ ੩' ਨੂੰ ਮਹੱਲਾ ਤੀਜਾ ਬੋਲੋ)** (1247-17)

Third Mahl:

**ਸੋ ਜਪੁ ਤਪੁ ਸੇਵਾ ਚਾਕਰੀ ; ਜੋ ਖਸਮੈ ਭਾਵੈ ॥** (1247-17, ਸਾਰੰਗ, ਮਃ 3)

That is chanting and meditation, work and selfless service, which is pleasing to our Lord and Master.

**ਆਪੇ ਬਖਸੇ ਮੇਲਿ ਲਏ ;**
**ਆਪਤੁ ਗਵਾਵੈ ॥ (ਆਪੱਤੁ ਨਹੀਂ ਬੋਲਣਾ)** (1247-17, ਸਾਰੰਗ, ਮਃ 3)

Almighty Himself forgives, and takes away self-conceit, and unites the mortals with Himself.

**ਮਿਲਿਆ ਕਦੇ ਨ ਵੀਛੁੜੈ ; ਜੋਤੀ ਜੋਤਿ ਮਿਲਾਵੈ ॥** (1247-18, ਸਾਰੰਗ, ਮਃ 3)

United with Almighty, the mortal is never separated again; his light merges into the Light.

**ਨਾਨਕ , ਗੁਰਪਰਸਾਦੀ ਸੋ ਬੁਝਸੀ ; ਜਿਸੁ ਆਪਿ ਬੁਝਾਵੈ ॥੨॥** (1247-18, ਸਾਰੰਗ, ਮਃ 3)

Guru Nanak says, by Guru's Grace, the mortal understands, when Almighty allows him to understand. ||2||

**ਪਉੜੀ ॥** (1247-19)

Pauree:

**ਸਭੁ ਕੋ ਲੇਖੇ ਵਿਚਿ ਹੈ ; ਮਨਮੁਖੁ ਅਹੰਕਾਰੀ ॥** (1247-19, ਸਾਰੰਗ, ਮਃ 3)

All are held accountable, even the egotistical self-willed manmukhs.

**ਹਰਿ ਨਾਮੁ ਕਦੇ ਨ ਚੇਤਈ ; ਜਮਕਾਲੁ ਸਿਰਿ ਮਾਰੀ ॥** (1247-19, ਸਾਰੰਗ, ਮਃ 3)

They never even think of the Name of Almighty; the Messenger of Death shall hit them on their heads.

ਅੰਗ ੧੨੪੮

**ਪਾਪ ਬਿਕਾਰ ਮਨੂਰ ਸਭਿ ; ਲਦੇ ਬਹੁ ਭਾਰੀ ॥** (1248-1, ਸਾਰੰਗ, ਮਃ 3)

Their sin and corruption are like rusty slag; they carry such a heavy load.

**ਮਾਰਗੁ ਬਿਖਮੁ ਡਰਾਵਣਾ ; ਕਿਉ ਤਰੀਐ , ਤਾਰੀ ॥** (1248-1, ਸਾਰੰਗ, ਮਃ 3)

The path is treacherous and terrifying; how can they cross over to the other side?

**ਨਾਨਕ , ਗੁਰਿ ਰਾਖੇ ਸੇ ਉਬਰੇ ; ਹਰਿ ਨਾਮਿ ਉਧਾਰੀ ॥੨੭॥** (1248-2, ਸਾਰੰਗ, ਮਃ 3)

Guru Nanak says, those whom the Guru protects are saved. They are saved in the Name of Almighty. ||27||

**ਸਲੋਕ , ਮਃ ੩ ॥ ('ਮਃ ੩' ਨੂੰ ਮਹੱਲਾ ਤੀਜਾ ਬੋਲੋ)** (1248-2)

Salok, Third Mahl:

**ਵਿਣੁ ਸਤਿਗੁਰ ਸੇਵੇ ਸੁਖੁ ਨਹੀ ; ਮਰਿ ਜੰਮਹਿ ਵਾਰੋ ਵਾਰ ॥** (1248-2, ਸਾਰੰਗ, ਮਃ 3)

Without serving the True Guru, no one finds peace; mortals die and are reborn, over and over again.

**ਮੋਹ ਠਗਉਲੀ ਪਾਈਅਨੁ ; ਬਹੁ ਦੂਜੈ ਭਾਇ ਵਿਕਾਰ ॥** (1248-3, ਸਾਰੰਗ, ਮਃ 3)

They have been given the drug of emotional attachment; in love with duality, they are totally corrupt.

**ਇਕਿ ਗੁਰਪਰਸਾਦੀ ਉਬਰੇ ;** (ਗੁਰ-ਪਰਸਾਦੀ ਬੋਲੋ)
**ਤਿਸੁ ਜਨ ਕਉ ਕਰਹਿ ਸਭਿ ਨਮਸਕਾਰ ॥** (1248-3, ਸਾਰੰਗ, ਮਃ 3)

Some are saved, by Guru's Grace. Everyone humbly bows before such humble beings.

**ਨਾਨਕ ਅਨ ਦਿਨੁ ਨਾਮੁ ਧਿਆਇ ਤੂ , ਅੰਤਰਿ ;**
**ਜਿਤੁ ਪਾਵਹਿ , ਮੋਖ ਦੁਆਰ ॥੧॥** (1248-4, ਸਾਰੰਗ, ਮਃ 3)

Guru Nanak says, meditate on the Naam, deep within yourself, day and night. You shall find the Door of Salvation. ||1||

**ਮਃ ੩ ॥** (‘ਮਃ ੩’ ਨੂੰ ਮਹੱਲਾ ਤੀਜਾ ਬੋਲੋ) (1248-5)

Third Mahl:

**ਮਾਇਆ ਮੋਹਿ ਵਿਸਾਰਿਆ ; ਸਚੁ ਮਰਣਾ ਹਰਿ ਨਾਮੁ ॥** (1248-5, ਸਾਰੰਗ, ਮਃ 3)

Emotionally attached to Maya, the mortal forgets truth, death and the Name of Almighty.

**ਧੰਧਾ ਕਰਤਿਆ ਜਨਮੁ ਗਇਆ ; ਅੰਦਰਿ ਦੁਖੁ ਸਹਾਮੁ ॥** (1248-5, ਸਾਰੰਗ, ਮਃ 3)

Engaged in worldly affairs, his life wastes away; deep within himself, he suffers in pain.

**ਨਾਨਕ ਸਤਿਗੁਰੁ ਸੇਵਿ ਸੁਖੁ ਪਾਇਆ ;**
**ਜਿਨ੍ ਪੂਰਬਿ ਲਿਖਿਆ ਕਰਾਮੁ ॥੨॥** (1248-6, ਸਾਰੰਗ, ਮਃ 3)

Guru Nanak says, those who have the karma of such pre-ordained destiny, serve the True Guru and find peace. ||2||

**ਪਉੜੀ ॥** (1248-6)

Pauree:

**ਲੇਖਾ ਪੜੀਐ ਹਰਿ ਨਾਮੁ ; ਫਿਰਿ ਲੇਖੁ ਨ ਹੋਈ ॥** (1248-6, ਸਾਰੰਗ, ਮਃ 3)

Read the account of the Name of Almighty, and you shall never again be called to account.

**ਪੁਛਿ ਨ ਸਕੈ ਕੋਇ ; ਹਰਿ ਦਰਿ ਸਦ ਢੋਈ ॥** (1248-7, ਸਾਰੰਗ, ਮਃ 3)

No one will question you, and you will always be safe in the Court of Almighty.

**ਜਮਕਾਲੁ ਮਿਲੈ ਦੇ ਭੇਟ ; ਸੇਵਕੁ ਨਿਤ ਹੋਈ ॥** (1248-7, ਸਾਰੰਗ, ਮਃ 3)

The Messenger of Death will meet you, and be your constant servant.

**ਪੂਰੇ ਗੁਰ ਤੇ ਮਹਲੁ ਪਾਇਆ ; ਪਤਿ ਪਰਗਟੁ ਲੋਈ ॥** (1248-8, ਸਾਰੰਗ, ਮਃ 3)

Through the Perfect Guru, you shall find the Mansion of Almighty's Presence. You shall be famous throughout the world.

**ਨਾਨਕ , ਅਨਹਦ ਧੁਨੀ ਦਰਿ ਵਜਦੇ ;**
**ਮਿਲਿਆ ਹਰਿ ਸੋਈ ॥੨੮॥** (1248-8, ਸਾਰੰਗ, ਮਃ 3)

Guru Nanak says, the unstruck celestial melody vibrates at your door; come and merge with Almighty. ||28||

**ਸਲੋਕ , ਮਃ ੩ ॥ ('ਮਃ ੩' ਨੂੰ ਮਹੱਲਾ ਤੀਜਾ ਬੋਲੋ)** (1248-9)

Salok, Third Mahl:

**ਗੁਰ ਕਾ ਕਹਿਆ ਜੇ ਕਰੇ ; ਸੁਖੀ ਹੂ ਸੁਖੁ ਸਾਰੁ ॥** (1248-9, ਸਾਰੰਗ, ਮਃ 3)

Whoever follows the Guru's Teachings, attains the most sublime peace of all peace.

**ਗੁਰ ਕੀ ਕਰਣੀ ਭਉ ਕਟੀਐ ; ਨਾਨਕ ਪਾਵਹਿ ਪਾਰੁ ॥੧॥** (1248-9, ਸਾਰੰਗ, ਮਃ 3)

Acting in accordance with the Guru, his fear is cut away; Guru Nanak says, he is carried across. ||1||

**ਮਃ ੩ ॥ ('ਮਃ ੩' ਨੂੰ ਮਹੱਲਾ ਤੀਜਾ ਬੋਲੋ)** (1248-10)

Third Mahl:

**ਸਚੁ ਪੁਰਾਣਾ ਨਾ ਥੀਐ ; ਨਾਮੁ ਨ ਮੈਲਾ ਹੋਇ ॥** (1248-10, ਸਾਰੰਗ, ਮਃ 3)

The True Lord does not grow old; His Naam is never dirtied.

**ਗੁਰ ਕੈ ਭਾਣੈ ਜੇ ਚਲੈ ; ਬਹੁੜਿ ਨ ਆਵਣੁ ਹੋਇ ॥** (1248-10, ਸਾਰੰਗ, ਮਃ 3)

Whoever walks in harmony with the Guru's Will, shall not be reborn again.

**ਨਾਨਕ , ਨਾਮਿ ਵਿਸਾਰਿਐ ; ਆਵਣ ਜਾਣਾ ਦੋਇ ॥੨॥** (1248-11, ਸਾਰੰਗ, ਮਃ 3)

Guru Nanak says, those who forget the Naam, come and go in reincarnation. ||2||

**ਪਉੜੀ ॥** (1248-11)

Pauree:

**ਮੰਗਤ ਜਨੁ ਜਾਚੈ ਦਾਨੁ ; ਹਰਿ , ਦੇਹੁ ਸੁਭਾਇ ॥** (1248-11, ਸਾਰੰਗ, ਮਃ 3)

I am a beggar; I ask this blessing of You: Dear Almighty, please embellish me with Your Love.

**ਹਰਿ ਦਰਸਨ ਕੀ ਪਿਆਸ ਹੈ ; ਦਰਸਨਿ ਤ੍ਰਿਪਤਾਇ ॥** (1248-12, ਸਾਰੰਗ, ਮਃ 3)

I am so thirsty for the Sight (Darshan) of Almighty's Darshan; His Darshan brings me satisfaction.

**ਖਿਨੁ ਪਲੁ ਘੜੀ ਨ ਜੀਵਊ ; ਬਿਨੁ ਦੇਖੇ ਮਰਾਂ ਮਾਇ ॥** (1248-12, ਸਾਰੰਗ, ਮਃ 3)

I cannot live for a moment, for even an instant, without seeing Him, O my mother.

**ਸਤਿਗੁਰਿ ਨਾਲਿ ਦਿਖਾਲਿਆ ; ਰਵਿ ਰਹਿਆ ਸਭ ਥਾਇ ॥** (1248-13, ਸਾਰੰਗ, ਮਃ 3)

The Guru has shown me that Almighty is always with me; He is permeating and pervading all places.

**ਸੁਤਿਆ ਆਪਿ ਉਠਾਲਿ ਦੇਇ ; ਨਾਨਕ ਲਿਵ ਲਾਇ ॥੨੯॥** (1248-13, ਸਾਰੰਗ, ਮਃ 3)

He Himself wakes the sleepers, Guru Nanak says, and lovingly attunes them to Himself. ||29||

**ਸਲੋਕ , ਮਃ ੩ ॥ ('ਮਃ ੩' ਨੂੰ ਮਹੱਲਾ ਤੀਜਾ ਬੋਲੋ)** (1248-14)

Salok, Third Mahl:

**ਮਨਮੁਖ ਬੋਲਿ ਨ ਜਾਣਨੀ ;**
**ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ ॥** (1248-14, ਸਾਰੰਗ, ਮਃ 3)

The self-willed manmukhs do not even know how to speak. They are filled with sexual desire, anger and egotism.

**ਥਾਉ ਕੁਥਾਉ ਨ ਜਾਣਨੀ ; ਸਦਾ ਚਿਤਵਹਿ ਬਿਕਾਰ ॥** (1248-15, ਸਾਰੰਗ, ਮਃ 3)

They do not know the difference between good and bad; they constantly think of corruption.

**ਦਰਗਹ ਲੇਖਾ ਮੰਗੀਐ ; ਓਥੈ ਹੋਹਿ ਕੂੜਿਆਰ ॥** (1248-15, ਸਾਰੰਗ, ਮਃ 3)

In Almighty's Court, they are called to account, and they are judged to be false.

**ਆਪੇ ਸ੍ਰਿਸਟਿ ਉਪਾਈਅਨੁ ; ਆਪਿ ਕਰੇ ਬੀਚਾਰੁ ॥** (1248-16, ਸਾਰੰਗ, ਮਃ 3)

He Himself creates the Universe. He Himself contemplates it.

**ਨਾਨਕ , ਕਿਸ ਨੋ ਆਖੀਐ ;**
**ਸਭੁ ਵਰਤੈ ਆਪਿ ਸਚਿਆਰੁ ॥੧॥** (1248-16, ਸਾਰੰਗ, ਮਃ 3)

Guru Nanak says, whom should we tell? The True Lord is permeating and pervading all. ||1||

**ਮਃ ੩ ॥ ('ਮਃ ੩' ਨੂੰ ਮਹੱਲਾ ਤੀਜਾ ਬੋਲੋ)** (1248-17)

Third Mahl:

**ਹਰਿ ਗੁਰਮੁਖਿ ਤਿਨ੍ਹੀ ਅਰਾਧਿਆ ;**
**ਜਿਨ੍ ਕਰਮਿ ਪਰਾਪਤਿ ਹੋਇ ॥** (1248-17, ਸਾਰੰਗ, ਮਃ 3)

The Gurmukhs worship and adore Almighty; they receive the good karma of their actions.

**ਨਾਨਕ , ਹਉ ਬਲਿਹਾਰੀ ਤਿਨ੍ ਕਉ ;**
**ਜਿਨ੍ ਹਰਿ ਮਨਿ ਵਸਿਆ ਸੋਇ ॥੨॥** (1248-17, ਸਾਰੰਗ, ਮਃ 3)

Guru Nanak says, I am a sacrifice to those whose minds are filled with Almighty. ||2||

**ਪਉੜੀ ॥** (1248-18)

Pauree:

**ਆਸ ਕਰੇ ਸਭੁ ਲੋਕੁ ; ਬਹੁ ਜੀਵਣੁ ਜਾਣਿਆ ॥** (1248-18, ਸਾਰੰਗ, ਮਃ 3)

All people cherish hope, that they will live long lives.

**ਨਿਤ ਜੀਵਣ ਕਉ ਚਿਤੁ ; ਗੜ੍ ਮੰਡਪ ਸਵਾਰਿਆ ॥** (1248-18, ਸਾਰੰਗ, ਮਃ 3)

They wish to live forever; they adorn and embellish their forts and mansions.

**ਵਲਵੰਚ ਕਰਿ ਉਪਾਵ ; ਮਾਇਆ ਹਿਰਿ ਆਣਿਆ ॥** (1248-19, ਸਾਰੰਗ, ਮਃ 3)

By various frauds and deceptions, they steal the wealth of others.

**ਜਮਕਾਲੁ ਨਿਹਾਲੇ ਸਾਸ ; ਆਵ ਘਟੈ ਬੇਤਾਲਿਆ ॥** (1248-19, ਸਾਰੰਗ, ਮਃ 3)

But the Messenger of Death keeps his gaze on their breath, and the life of those goblins decreases day by day.

ਅੰਗ ੧੨੪੯

**ਨਾਨਕ , ਗੁਰ ਸਰਣਾਈ ਉਬਰੇ ;**
**ਹਰਿ ਗੁਰ ਰਖਵਾਲਿਆ ॥੩੦॥** (1249-1, ਸਾਰੰਗ, ਮਃ 3)

Nanak has come to the Sanctuary of the Guru, and is saved. The Guru, Almighty, is his Protector. ||30||

**ਸਲੋਕ , ਮਃ ੩ ॥ ('ਮਃ ੩' ਨੂੰ ਮਹੱਲਾ ਤੀਜਾ ਬੋਲੋ)** (1249-1)

Salok, Third Mahl:

**ਪੜਿ ਪੜਿ ਪੰਡਿਤ ਵਾਦੁ ਵਖਾਣਦੇ ; ਮਾਇਆ ਮੋਹ ਸੁਆਇ ॥** (1249-2, ਸਾਰੰਗ, ਮਃ 3)

Reading and writing, the Pandits engage in debates and disputes; they are attached to the flavors of Maya.

**ਦੂਜੈ ਭਾਇ ਨਾਮੁ ਵਿਸਾਰਿਆ ; ਮਨ ਮੂਰਖ ਮਿਲੈ ਸਜਾਇ ॥** (1249-2, ਸਾਰੰਗ, ਮਃ 3)

In the love of duality, they forget the Naam. Those foolish mortals shall receive their punishment.

**ਜਿਨਿ੍ ਕੀਤੇ ਤਿਸੈ ਨ ਸੇਵਨ੍ੀ ; ਦੇਦਾ ਰਿਜਕੁ ਸਮਾਇ ॥** (1249-3, ਸਾਰੰਗ, ਮਃ 3)

They do not serve the One who created them, who gives sustenance to all.

**ਜਮ ਕਾ ਫਾਹਾ ਗਲਹੁ ਨ ਕਟੀਐ ;**
**ਫਿਰਿ ਫਿਰਿ ਆਵਹਿ ਜਾਇ ॥** (1249-3, ਸਾਰੰਗ, ਮਃ 3)

The noose of Death around their necks is not cut off; they come and go in reincarnation, over and over again.

**ਜਿਨ ਕਉ ਪੂਰਬਿ ਲਿਖਿਆ ;**
**ਸਤਿਗੁਰੁ ਮਿਲਿਆ ਤਿਨ ਆਇ ॥** (1249-4, ਸਾਰੰਗ, ਮਃ 3)

The True Guru comes and meets those who have such pre-ordained destiny.

**ਅਨਦਿਨੁ ਨਾਮੁ ਧਿਆਇਦੇ ; ਨਾਨਕ , ਸਚਿ ਸਮਾਇ ॥੧॥** (1249-4, ਸਾਰੰਗ, ਮਃ 3)

Night and day, they meditate on the Naam, the Name of Almighty; Guru Nanak says, they merge into the True Lord. ||1||

**ਮਃ ੩ ॥ ('ਮਃ ੩' ਨੂੰ ਮਹੱਲਾ ਤੀਜਾ ਬੋਲੋ)** (1249-5)

Third Mahl:

**ਸਚੁ ਵਣਜਹਿ ਸਚੁ ਸੇਵਦੇ ; ਜਿ ਗੁਰਮੁਖਿ ਪੈਰੀ ਪਾਹਿ ॥** (1249-5, ਸਾਰੰਗ, ਮਃ 3)

Those Gurmukhs who fall at His Feet deal with the True Lord and serve the True Lord.

**ਨਾਨਕ , ਗੁਰ ਕੈ ਭਾਣੈ ਜੇ ਚਲਹਿ ; ਸਹਜੇ ਸਚਿ ਸਮਾਹਿ ॥੨॥** (1249-5, ਸਾਰੰਗ, ਮਃ 3)

Guru Nanak says, those who walk in harmony with the Guru's Will are intuitively absorbed in the True Lord. ||2||

**ਪਉੜੀ ॥** (1249-6)

Pauree:

**ਆਸਾ ਵਿਚਿ ਅਤਿ ਦੁਖੁ ਘਣਾ ; ਮਨਮੁਖਿ ਚਿਤੁ ਲਾਇਆ ॥** (1249-6, ਸਾਰੰਗ, ਮਃ 3)

In hope, there is very great pain; the self-willed manmukh focuses his consciousness on it.

**ਗੁਰਮੁਖਿ ਭਏ ਨਿਰਾਸ ; ਪਰਮ ਸੁਖੁ ਪਾਇਆ ॥** (1249-7, ਸਾਰੰਗ, ਮਃ 3)

The Gurmukhs become desireless, and attain supreme peace.

**ਵਿਚੇ ਗਿਰਹ ਉਦਾਸ ; ਅਲਿਪਤ ਲਿਵ ਲਾਇਆ ॥** (1249-7, ਸਾਰੰਗ, ਮਃ 3)

In the midst of their household, they remain detached; they are lovingly attuned to the Detached Lord.

**ਓਨਾ ਸੋਗੁ ਵਿਜੋਗੁ ਨ ਵਿਆਪਈ ; ਹਰਿ ਭਾਣਾ ਭਾਇਆ ॥** (1249-7, ਸਾਰੰਗ, ਮਃ 3)

Sorrow and separation do not cling to them at all. They are pleased with Almighty's Will.

**ਨਾਨਕ , ਹਰਿ ਸੇਤੀ ਸਦਾ ਰਵਿ ਰਹੇ ;**
**ਧੁਰਿ ਲਏ ਮਿਲਾਇਆ ॥੩੧॥** (1249-8, ਸਾਰੰਗ, ਮਃ 3)

Guru Nanak says, they remain forever immersed in the Primal Lord, who blends them with Himself. ||31||

**ਸਲੋਕ , ਮਃ ੩ ॥ ('ਮਃ ੩' ਨੂੰ ਮਹੱਲਾ ਤੀਜਾ ਬੋਲੋ)** (1249-9)

Salok, Third Mahl:

Prologue: Once a group of Sikhs came Guru Amar Das Ji and humble asked that who will be His successor as the fourth Guru. Guru Amar Das Ji replied, "The next Guru will be Guru Ram Das Ji as he is the rightful owner of the Throne as determined by Almighty." Guru Ji then explained in the following Shabad that everything in this world has its rightful owner.

**ਪਰਾਈ ਅਮਾਣ ਕਿਉ ਰਖੀਐ ; ਦਿਤੀ ਹੀ ਸੁਖੁ ਹੋਇ ॥** (1249-9, ਸਾਰੰਗ, ਮਃ 3)

Why keep what is held in trust for another? Giving it back, peace is found.

**ਗੁਰ ਕਾ ਸਬਦੁ ਗੁਰ ਥੈ ਟਿਕੈ ; ਹੋਰ ਥੈ ਪਰਗਟੁ ਨ ਹੋਇ ॥** (1249-9, ਸਾਰੰਗ, ਮਃ 3)

The Word of the Guru's Shabad rests in the Guru; it does not appear through anyone else.

**ਅੰਨ੍ਹੇ ਵਸਿ ਮਾਣਕੁ ਪਇਆ ; ਘਰਿ ਘਰਿ ਵੇਚਣ ਜਾਇ ॥** (1249-10, ਸਾਰੰਗ, ਮਃ 3)

The blind man finds a jewel, and goes from house to house selling it.

**ਓਨਾ ਪਰਖ ਨ ਆਵਈ ; ਅਢੁ ਨ ਪਲੈ ਪਾਇ ॥** (1249-10, ਸਾਰੰਗ, ਮਃ 3)

But they cannot appraise it, and they do not offer him even half a shell for it.

**ਜੇ ਆਪਿ ਪਰਖ ਨ ਆਵਈ ;**
**ਤਾਂ ਪਾਰਖੀਆ ਥਾਵਹੁ ਲਇਓੁ ਪਰਖਾਇ ॥** (1249-11, ਸਾਰੰਗ, ਮਃ 3)

If he cannot appraise it himself, then he should have it appraised by an appraiser.

**ਜੇ ਓਸੁ ਨਾਲਿ ਚਿਤੁ ਲਾਏ , ਤਾਂ ਵਥੁ ਲਹੈ ;**
**ਨਉ ਨਿਧਿ ਪਲੈ ਪਾਇ ॥** (1249-11, ਸਾਰੰਗ, ਮਃ 3)

If he focuses his consciousness, then he obtains the true object, and he is blessed with the nine treasures.

**ਘਰਿ ਹੋਦੈ ਧਨਿ , ਜਗੁ ਭੁਖਾ ਮੁਆ ;**
**ਬਿਨੁ ਸਤਿਗੁਰ ਸੋਝੀ ਨ ਹੋਇ ॥** (1249-12, ਸਾਰੰਗ, ਮਃ 3)

The wealth is within the house, while the world is dying of hunger. Without the True Guru, no one has a clue.

**ਸਬਦੁ ਸੀਤਲੁ ਮਨਿ ਤਨਿ ਵਸੈ ; ਤਿਥੈ ਸੋਗੁ ਵਿਜੋਗੁ ਨ ਕੋਇ ॥** (1249-12, ਸਾਰੰਗ, ਮਃ 3)

When the cooling and soothing Shabad comes to dwell in the mind and body, there is no sorrow or separation there.

**ਵਸਤੁ ਪਰਾਈ , ਆਪਿ ਗਰਬੁ ਕਰੇ ; ਮੂਰਖੁ ਆਪੁ ਗਣਾਏ ॥** (1249-13, ਸਾਰੰਗ, ਮਃ 3)

The object belongs to someone else, but the fool is proud of it, and shows his shallow nature.

**ਨਾਨਕ , ਬਿਨੁ ਬੂਝੇ , ਕਿਨੈ ਨ ਪਾਇਓ ;**
**ਫਿਰਿ ਫਿਰਿ ਆਵੈ ਜਾਏ ॥੧॥** (1249-13, ਸਾਰੰਗ, ਮਃ 3)

Guru Nanak says, without understanding, no one obtains it; they come and go in reincarnation, over and over again. ||1||

**ਮਃ ੩ ॥ ('ਮਃ ੩' ਨੂੰ ਮਹੱਲਾ ਤੀਜਾ ਬੋਲੋ)** (1249-14)

Third Mahl:

**ਮਨਿ ਅਨਦੁ ਭਇਆ , ਮਿਲਿਆ ਹਰਿ ਪ੍ਰੀਤਮੁ ;**
**ਸਰਸੇ ਸਜਣ ਸੰਤ ਪਿਆਰੇ ॥** (1249-14, ਸਾਰੰਗ, ਮਃ 3)

My mind is in ecstasy; I have met my Beloved Lord. My beloved friends, the Saints, are delighted.

**ਜੋ ਧੁਰਿ ਮਿਲੇ , ਨ ਵਿਛੁੜਹਿ ਕਬਹੂ ;**
**ਜਿ ਆਪਿ ਮੇਲੇ ਕਰਤਾਰੇ ॥** (1249-15, ਸਾਰੰਗ, ਮਃ 3)

Those who are united with the Primal Lord shall never be separated again. The Creator has united them with Himself.

**ਅੰਤਰਿ ਸਬਦੁ ਰਵਿਆ ਗੁਰੁ ਪਾਇਆ ; ਸਗਲੇ ਦੂਖ ਨਿਵਾਰੇ ॥** (1249-15, ਸਾਰੰਗ, ਮਃ 3)

The Shabad permeates my inner being, and I have found the Guru; all my sorrows are dispelled.

**ਹਰਿ ਸੁਖਦਾਤਾ ਸਦਾ ਸਲਾਹੀ ; ਅੰਤਰਿ ਰਖਾਂ ਉਰ ਧਾਰੇ ॥** (1249-16, ਸਾਰੰਗ, ਮਃ 3)

I praise forever Almighty, the Giver of peace; I keep Him enshrined deep within my heart.

**ਮਨਮੁਖੁ ਤਿਨ ਕੀ ਬਖੀਲੀ ਕਿ ਕਰੇ ;**
**ਜਿ ਸਚੈ ਸਬਦਿ ਸਵਾਰੇ ॥** (1249-16, ਸਾਰੰਗ, ਮਃ 3)

How can the self-willed manmukh gossip about those who are embellished and exalted in the True Word of the Shabad?

**ਓਨਾ ਦੀ ਆਪਿ ਪਤਿ ਰਖਸੀ ਮੇਰਾ ਪਿਆਰਾ ;**
**ਸਰਣਾਗਤਿ ਪਏ ਗੁਰ ਦੁਆਰੇ ॥** (1249-17, ਸਾਰੰਗ, ਮਃ 3)

My Beloved Himself preserves the honor of those who have come to the Guru's Door seeking Sanctuary.

**ਨਾਨਕ , ਗੁਰਮੁਖਿ ਸੇ ਸੁਹੇਲੇ ਭਏ ;**
**ਮੁਖ ਊਜਲ ਦਰਬਾਰੇ ॥੨॥** (1249-18, ਸਾਰੰਗ, ਮਃ 3)

Guru Nanak says, the Gurmukhs are filled with joy; their faces are radiant in the Court of Almighty. ||2||

**ਪਉੜੀ ॥** (1249-18)

Pauree:

**ਇਸਤਰੀ ਪੁਰਖੈ ਬਹੁ ਪ੍ਰੀਤਿ ; ਮਿਲਿ ਮੋਹੁ ਵਧਾਇਆ ॥** (1249-18, ਸਾਰੰਗ, ਮਃ 3)

The husband and wife are very much in love; joining together, their love increases.

**ਪੁਤ੍ਰੁ ਕਲਤ੍ਰੁ ਨਿਤ ਵੇਖੈ ; ਵਿਗਸੈ ਮੋਹਿ ਮਾਇਆ ॥** (1249-19, ਸਾਰੰਗ, ਮਃ 3)

Gazing on his children and his wife, the man is pleased and attached to Maya.

**ਦੇਸਿ ਪਰਦੇਸਿ ਧਨੁ ਚੋਰਾਇ ; ਆਣਿ ਮੁਹਿ ਪਾਇਆ ॥** (1249-19, ਸਾਰੰਗ, ਮਃ 3)

Stealing the wealth of his own country and other lands, he brings it home and feeds them.

ਅੰਗ ੧੨੫੦

**ਅੰਤਿ ਹੋਵੈ ਵੈਰ ਵਿਰੋਧੁ ; ਕੋ ਸਕੈ ਨ ਛਡਾਇਆ ॥** (1250-1, ਸਾਰੰਗ, ਮਃ 3)

In the end, hatred and conflict well up, and no one can save him.

**ਨਾਨਕ , ਵਿਣੁ ਨਾਵੈ ਧ੍ਰਿਗੁ ਮੋਹੁ ;**
**ਜਿਤੁ ਲਗਿ ਦੁਖੁ ਪਾਇਆ ॥੩੨॥** (1250–1, ਸਾਰੰਗ, ਮਃ 3)

Guru Nanak says, without the Name, those loving attachments are cursed; engrossed in them, he suffers in pain. ||32||

**ਸਲੋਕ , ਮਃ ੩ ॥ ('ਮਃ ੩' ਨੂੰ ਮਹੱਲਾ ਤੀਜਾ ਬੋਲੋ)** (1250–2)

Salok, Third Mahl:

**ਗੁਰਮੁਖਿ ਅੰਮ੍ਰਿਤੁ ਨਾਮੁ ਹੈ ; ਜਿਤੁ ਖਾਧੈ ਸਭ ਭੁਖ ਜਾਇ ॥** (1250–2, ਸਾਰੰਗ, ਮਃ 3)

The Guru's Word is the Ambrosial Nectar of the Naam. Eating it, all hunger departs.

**ਤ੍ਰਿਸਨਾ ਮੂਲਿ ਨ ਹੋਵਈ ; ਨਾਮੁ ਵਸੈ ਮਨਿ ਆਇ ॥** (1250–2, ਸਾਰੰਗ, ਮਃ 3)

There is no thirst or desire at all, when the Naam comes to dwell in the mind.

**ਬਿਨੁ ਨਾਵੈ , ਜਿ ਹੋਰੁ ਖਾਣਾ ; ਤਿਤੁ ਰੋਗੁ ਲਗੈ ਤਨਿ ਧਾਇ ॥** (1250–3, ਸਾਰੰਗ, ਮਃ 3)

Eating anything other than the Name, disease runs to afflict the body.

**ਨਾਨਕ , ਰਸ ਕਸ ਸਬਦੁ ਸਲਾਹਣਾ ;**
**ਆਪੇ ਲਏ ਮਿਲਾਇ ॥੧॥** (1250–3, ਸਾਰੰਗ, ਮਃ 3)

Guru Nanak says, whoever takes the Praise of the Shabad as his spices and flavors - Almighty unites him in His Union. ||1||

**ਮਃ ੩ ॥ ('ਮਃ ੩' ਨੂੰ ਮਹੱਲਾ ਤੀਜਾ ਬੋਲੋ)** (1250–4)

Third Mahl:

**ਜੀਆ ਅੰਦਰਿ ਜੀਉ ਸਬਦੁ ਹੈ ; ਜਿਤੁ ਸਹ ਮੇਲਾਵਾ ਹੋਇ ॥** (1250–4, ਸਾਰੰਗ, ਮਃ 3)

The life within all living beings is the Word of the Shabad. Through it, we meet our Husband Lord.

**ਬਿਨੁ ਸਬਦੈ ਜਗਿ ਆਨ੍ਹੇਰੁ ਹੈ ; ਸਬਦੇ ਪਰਗਟੁ ਹੋਇ ॥** (1250–5, ਸਾਰੰਗ, ਮਃ 3)

Without the Shabad, the world is in darkness. Through the Shabad, it is enlightened.

**ਪੰਡਿਤ ਮੋਨੀ ਪੜਿ ਪੜਿ ਥਕੇ ; ਭੇਖ ਥਕੇ ਤਨੁ ਧੋਇ ॥** (1250-5, ਸਾਰੰਗ, ਮਃ 3)

The Pandits, the religious scholars, and the silent sages read and write until they are weary. The religious fanatics are tired of washing their bodies.

**ਬਿਨੁ ਸਬਦੈ ਕਿਨੈ ਨ ਪਾਇਓ ; ਦੁਖੀਏ ਚਲੇ ਰੋਇ ॥** (1250-6, ਸਾਰੰਗ, ਮਃ 3)

Without the Shabad, no one attains Almighty; the miserable depart weeping and wailing.

**ਨਾਨਕ , ਨਦਰੀ ਪਾਈਐ ; ਕਰਮਿ ਪਰਾਪਤਿ ਹੋਇ ॥੨॥** (1250-6, ਸਾਰੰਗ, ਮਃ 3)

Guru Nanak says, by His Glance of Grace, the Merciful Lord is attained. ||2||

**ਪਉੜੀ ॥** (1250-7)

Pauree:

**ਇਸਤ੍ਰੀ ਪੁਰਖੈ ਅਤਿ ਨੇਹੁ ; ਬਹਿ ਮੰਦੁ ਪਕਾਇਆ ॥** (1250-7, ਸਾਰੰਗ, ਮਃ 3)

The husband and wife are very much in love; sitting together, they make evil plans.

**ਦਿਸਦਾ , ਸਭੁ ਕਿਛੁ ਚਲਸੀ ; ਮੇਰੇ ਪ੍ਰਭ ਭਾਇਆ ॥** (1250-7, ਸਾਰੰਗ, ਮਃ 3)

All that is seen shall pass away. This is the Will of my God.

**ਕਿਉ ਰਹੀਐ ਥਿਰੁ ਜਗਿ ; ਕੋ ਕਢਹੁ ਉਪਾਇਆ ॥** (1250-8, ਸਾਰੰਗ, ਮਃ 3)

How can anyone remain in this world forever? Some may try to devise a plan.

**ਗੁਰ ਪੂਰੇ ਕੀ ਚਾਕਰੀ ; ਥਿਰੁ ਕੰਧੁ ਸਬਾਇਆ ॥** (1250-8, ਸਾਰੰਗ, ਮਃ 3)

Working for the Perfect Guru, the wall becomes permanent and stable.

**ਨਾਨਕ , ਬਖਸਿ ਮਿਲਾਇਅਨੁ ; ਹਰਿ ਨਾਮਿ ਸਮਾਇਆ ॥੩੩॥** (1250-8, ਸਾਰੰਗ, ਮਃ 3)

Guru Nanak says, Almighty forgives them, and merges them into Himself; they are absorbed in Almighty's Name. ||33||

**ਸਲੋਕ , ਮਃ ੩ ॥ ('ਮਃ ੩' ਨੂੰ ਮਹੱਲਾ ਤੀਜਾ ਬੋਲੋ)** (1250-9)

Salok, Third Mahl:

**ਮਾਇਆ ਮੋਹਿ ਵਿਸਾਰਿਆ ; ਗੁਰ ਕਾ ਭਉ ਹੇਤੁ ਅਪਾਰੁ ॥** (1250-9, ਸਾਰੰਗ, ਮਃ 3)

Attached to Maya, the mortal forgets the Fear of God and Guru, and love for the Infinite Lord.

**ਲੋਭਿ ਲਹਰਿ ਸੁਧਿ ਮਤਿ ਗਈ ; ਸਚਿ ਨ ਲਗੈ ਪਿਆਰੁ ॥** (1250-10, ਸਾਰੰਗ, ਮਃ 3)

The waves of greed take away his wisdom and understanding, and he does not embrace love for the True Lord.

**ਗੁਰਮੁਖਿ ਜਿਨਾ ਸਬਦੁ ਮਨਿ ਵਸੈ ; ਦਰਗਹ ਮੋਖ ਦੁਆਰੁ ॥** (1250-10, ਸਾਰੰਗ, ਮਃ 3)

The Word of the Shabad abides in the mind of the Gurmukhs, who find the Gate of Salvation.

**ਨਾਨਕ , ਆਪੇ ਮੇਲਿ ਲਏ ; ਆਪੇ ਬਖਸਣਹਾਰੁ ॥੧॥** (1250-11, ਸਾਰੰਗ, ਮਃ 3)

Guru Nanak says, Almighty Himself forgives them, and unites them in Union with Himself. ||1||

**ਮਃ ੪ ॥ ('ਮਃ ੪' ਨੂੰ ਮਹੱਲਾ ਚੌਥਾ ਬੋਲੋ)** (1250-11)

Fourth Mahl:

**ਨਾਨਕ , ਜਿਸੁ ਬਿਨੁ ਘੜੀ ਨ ਜੀਵਣਾ ;
ਵਿਸਰੇ ਸਰੈ ਨ ਬਿੰਦ ॥** (1250-11, ਸਾਰੰਗ, ਮਃ 4)

Guru Nanak says, without Him, we could not live for a moment. Forgetting Him, we could not succeed for an instant.

**ਤਿਸੁ ਸਿਉ ਕਿਉ ਮਨ ਰੂਸੀਐ ; ਜਿਸਹਿ ਹਮਾਰੀ ਚਿੰਦ ॥੨॥** (1250-12, ਸਾਰੰਗ, ਮਃ 4)

O mortal, how can you be angry with the One who cares for you? ||2||

**ਮਃ ੪ ॥ ('ਮਃ ੪' ਨੂੰ ਮਹੱਲਾ ਚੌਥਾ ਬੋਲੋ)** (1250-12)

Fourth Mahl:

**ਸਾਵਣੁ ਆਇਆ ਝਿਮਝਿਮਾ ;
ਹਰਿ ਗੁਰਮੁਖਿ ਨਾਮੁ ਧਿਆਇ ॥** (1250-12, ਸਾਰੰਗ, ਮਃ 4)

The rainy season of Saawan has come. The Gurmukh meditates on Almighty's Name.

**ਦੁਖ ਭੁਖ ਕਾੜਾ ਸਭੁ ਚੁਕਾਇਸੀ ; ਮੀਹੁ ਵੁਠਾ ਛਹਬਰ ਲਾਇ ॥** (1250-13, ਸਾਰੰਗ, ਮਃ 4)

All pain, hunger and misfortune end, when the rain falls in torrents.

**ਸਭ ਧਰਤਿ ਭਈ ਹਰੀਆਵਲੀ ;**
**ਅੰਨੁ ਜੰਮਿਆ ਬੋਹਲ ਲਾਇ ॥** (1250-14, ਸਾਰੰਗ, ਮਃ 4)

The entire earth is rejuvenated, and the grain grows in abundance.

**ਹਰਿ ਅਚਿੰਤੁ ਬੁਲਾਵੈ ਕ੍ਰਿਪਾ ਕਰਿ ; ਹਰਿ ਆਪੇ ਪਾਵੈ ਥਾਇ ॥** (1250-14, ਸਾਰੰਗ, ਮਃ 4)

The Carefree Lord, by His Grace, summons that mortal whom Almighty Himself approves.

**ਹਰਿ ਤਿਸਹਿ ਧਿਆਵਹੁ ਸੰਤ ਜਨਹੁ ; ਜੁ ਅੰਤੇ ਲਏ ਛਡਾਇ ॥** (1250-15, ਸਾਰੰਗ, ਮਃ 4)

So meditate on Almighty, O Saints; He shall save you in the end.

**ਹਰਿ ਕੀਰਤਿ ਭਗਤਿ ਅਨੰਦੁ ਹੈ ;**
**ਸਦਾ ਸੁਖੁ ਵਸੈ ਮਨਿ ਆਇ ॥** (1250-15, ਸਾਰੰਗ, ਮਃ 4)

The Kirtan of Almighty's Praises and devotion to Him is bliss; peace shall come to dwell in the mind.

**ਜਿਨ੍ਾ ਗੁਰਮੁਖਿ ਨਾਮੁ ਅਰਾਧਿਆ ;**
**ਤਿਨਾ ਦੁਖ ਭੁਖ ਲਹਿ ਜਾਇ ॥** (1250-16, ਸਾਰੰਗ, ਮਃ 4)

Those Gurmukhs who worship the Naam, the Name of Almighty - their pain and hunger departs.

**ਜਨ ਨਾਨਕੁ , ਤ੍ਰਿਪਤੈ ਗਾਇ ਗੁਣ ;**
**ਹਰਿ ਦਰਸਨੁ ਦੇਹੁ ਸੁਭਾਇ ॥੩॥** (1250-16, ਸਾਰੰਗ, ਮਃ 4)

Servant Nanak is satisfied, singing the Glorious Praises of Almighty. Please embellish him with the Sight (Darshan) of Your Darshan. ||3||

**ਪਉੜੀ ॥** (1250-17)

Pauree:

**ਗੁਰ ਪੂਰੇ ਕੀ ਦਾਤਿ ; ਨਿਤ ਦੇਵੈ ਚੜੈ ਸਵਾਈਆ ॥** (1250-17, ਸਾਰੰਗ, ਮਃ 4)

The Perfect Guru bestows His gifts, which increase day by day.

**ਤੁਸਿ ਦੇਵੈ ਆਪਿ ਦਇਆਲੁ ; ਨ ਛਪੈ ਛਪਾਈਆ ॥** (1250-18, ਸਾਰੰਗ, ਮਃ 4)

The Merciful Lord Himself bestows them; they cannot be concealed by concealment.

**ਹਿਰਦੈ ਕਵਲੁ ਪ੍ਰਗਾਸੁ ; ਉਨਮਨਿ ਲਿਵ ਲਾਈਆ ॥** (1250-18, ਸਾਰੰਗ, ਮਃ 4)
The heart-lotus blossoms forth, and the mortal is lovingly absorbed in the state of supreme bliss.

**ਜੇ ਕੋ ਕਰੇ ਉਸ ਦੀ ਰੀਸ ; ਸਿਰਿ ਛਾਈ ਪਾਈਆ ॥** (1250-18, ਸਾਰੰਗ, ਮਃ 4)
If anyone tries to challenge him, Almighty throws dust on his head.

**ਨਾਨਕ , ਅਪੜਿ ਕੋਇ ਨ ਸਕਈ ;**
**ਪੂਰੇ ਸਤਿਗੁਰ ਕੀ ਵਡਿਆਈਆ ॥੩੪॥** (1250-19, ਸਾਰੰਗ, ਮਃ 4)
Guru Nanak says, no one can equal the glory of the Perfect True Guru. ||34||

ਅੰਗ ੧੨੫੧

**ਸਲੋਕ , ਮਃ ੩ ॥ (‘ਮਃ ੩’ ਨੂੰ ਮਹੱਲਾ ਤੀਜਾ ਬੋਲੋ)** (1251-1)
Salok, Third Mahl:

**ਅਮਰੁ ਵੇਪਰਵਾਹੁ ਹੈ , ਤਿਸੁ ਨਾਲਿ ਸਿਆਣਪ ਨ ਚਲਈ ;**
**ਨ ਹੁਜਤਿ ਕਰਣੀ ਜਾਇ ॥** (1251-1, ਸਾਰੰਗ, ਮਃ 3)
The Order of Almighty is beyond challenge. Clever tricks and arguments will not work against it.

**ਆਪੁ ਛੋਡਿ ਸਰਣਾਇ ਪਵੈ ; ਮੰਨਿ ਲਏ ਰਜਾਇ ॥** (1251-2, ਸਾਰੰਗ, ਮਃ 3)
So abandon your self-conceit, and take to His Sanctuary; accept the Order of His Will.

**ਗੁਰਮੁਖਿ ਜਮ ਡੰਡੁ ਨ ਲਗਈ ; ਹਉਮੈ ਵਿਚਹੁ ਜਾਇ ॥** (1251-2, ਸਾਰੰਗ, ਮਃ 3)
The Gurmukh eliminates self-conceit from within himself; he shall not be punished by the Messenger of Death.

**ਨਾਨਕ , ਸੇਵਕੁ ਸੋਈ ਆਖੀਐ ;**
**ਜਿ ਸਚਿ ਰਹੈ ਲਿਵ ਲਾਇ ॥੧॥** (1251-2, ਸਾਰੰਗ, ਮਃ 3)
Guru Nanak says, he alone is called a selfless servant, who remains lovingly attuned to the True Lord. ||1||

**ਮਃ ੩ ॥ (‘ਮਃ ੩’ ਨੂੰ ਮਹੱਲਾ ਤੀਜਾ ਬੋਲੋ)** (1251-3)
Third Mahl:

**ਦਾਤਿ ਜੋਤਿ ; ਸਭ ਸੂਰਤਿ ਤੇਰੀ ॥** (1251-3, ਸਾਰੰਗ, ਮਃ 3)

All gifts, light and beauty are Yours.

**ਬਹੁਤੁ ਸਿਆਣਪ ; ਹਉਮੈ ਮੇਰੀ ॥** (1251-3, ਸਾਰੰਗ, ਮਃ 3)

Excessive cleverness and egotism are mine.

**ਬਹੁ ਕਰਮ ਕਮਾਵਹਿ , ਲੋਭਿ ਮੋਹਿ ਵਿਆਪੇ ;**
**ਹਉਮੈ ਕਦੇ ਨ ਚੂਕੈ ਫੇਰੀ ॥** (1251-4, ਸਾਰੰਗ, ਮਃ 3)

The mortal performs all sorts of rituals in greed and attachment; engrossed in egotsim, he shall never escape the cycle of reincarnation.

**ਨਾਨਕ , ਆਪਿ ਕਰਾਏ ਕਰਤਾ ;**
**ਜੋ ਤਿਸੁ ਭਾਵੈ , ਸਾਈ ਗਲ ਚੰਗੇਰੀ ॥੨॥** (1251-4, ਸਾਰੰਗ, ਮਃ 3)

Guru Nanak says, the Creator Himself inspires all to act. Whatever pleases Him is good. ||2||

**ਪਉੜੀ , ਮਃ ੫ ॥ ('ਮਃ ੫' ਨੂੰ ਮਹੱਲਾ ਪੰਜਵਾ ਬੋਲੋ)** (1251-5)

Pauree, Fifth Mahl:

**ਸਚੁ ਖਾਣਾ ਸਚੁ ਪੈਨਣਾ ; ਸਚੁ ਨਾਮੁ ਅਧਾਰੁ ॥** (1251-5, ਸਾਰੰਗ, ਮਃ 5)

Let Truth be your food, and Truth your clothes, and take the Support of the True Name.

**ਗੁਰਿ ਪੂਰੈ ਮੇਲਾਇਆ ; ਪ੍ਰਭੁ ਦੇਵਣਹਾਰੁ ॥** (1251-6, ਸਾਰੰਗ, ਮਃ 5)

The True Guru shall lead you to meet God, the Great Giver.

**ਭਾਗੁ ਪੂਰਾ ਤਿਨ ਜਾਗਿਆ ; ਜਪਿਆ ਨਿਰੰਕਾਰੁ ॥** (1251-6, ਸਾਰੰਗ, ਮਃ 5)

When perfect destiny is activated, the mortal meditates on the Formless Lord.

**ਸਾਧੂ ਸੰਗਤਿ ਲਗਿਆ ; ਤਰਿਆ ਸੰਸਾਰੁ ॥** (1251-6, ਸਾਰੰਗ, ਮਃ 5)

Joining the Saadh Sangat, the Company of the Holy, you shall cross over the world-ocean.

**ਨਾਨਕ ਸਿਫਤਿ ਸਲਾਹ ਕਰਿ ; ਪ੍ਰਭ ਕਾ ਜੈਕਾਰੁ ॥੩੫॥** (1251-7, ਸਾਰੰਗ, ਮਃ 5)

Guru Nanak says, chant God's Praises, and celebrate His Victory. ||35||

**ਸਲੋਕ ; ਮਃ ੫ ॥ ('ਮਃ ੫' ਨੂੰ ਮਹੱਲਾ ਪੰਜਵਾ ਬੋਲੋ)** (1251-7)

Salok, Fifth Mahl:

Prologue: Once there was a long and severe drought. A group of Sikhs came to Guru Arjan Dev Ji and humbly requested for a downpour. Upon listening Guru Ji uttered the following Shabad in the form of a prayer.

**ਸਭੇ ਜੀਅ ਸਮਾਲਿ ; ਅਪਣੀ ਮਿਹਰ ਕਰੁ ॥** (1251-8, ਸਾਰੰਗ, ਮਃ 5)

In Your Mercy, You care for all beings and creatures.

**ਅੰਨੁ ਪਾਣੀ , ਮੁਚੁ ਉਪਾਇ ; ਦੁਖ ਦਾਲਦੁ , ਭੰਨਿ ਤਰੁ ॥** (1251-8, ਸਾਰੰਗ, ਮਃ 5)

You produce corn and water in abundance; You eliminate pain and poverty, and carry all beings across.

**ਅਰਦਾਸਿ ਸੁਣੀ ਦਾਤਾਰਿ ; ਹੋਈ ਸਿਸਟਿ ਠਰੁ ॥** (1251-8, ਸਾਰੰਗ, ਮਃ 5)

The Great Giver listened to my prayer, and the world has been cooled and comforted.

**ਲੇਵਹੁ ਕੰਠਿ ਲਗਾਇ ; ਅਪਦਾ ਸਭ ਹਰੁ ॥** (1251-9, ਸਾਰੰਗ, ਮਃ 5)

Take me into Your Embrace, and take away all my pain.

**ਨਾਨਕ , ਨਾਮੁ ਧਿਆਇ ; ਪ੍ਰਭ ਕਾ ਸਫਲੁ ਘਰੁ ॥੧॥** (1251-9, ਸਾਰੰਗ, ਮਃ 5)

Nanak meditates on the Naam, the Name of Almighty; the House of God is fruitful and prosperous. ||1||

**ਮਃ ੫ ॥ ('ਮਃ ੫' ਨੂੰ ਮਹੱਲਾ ਪੰਜਵਾ ਬੋਲੋ)** (1251-10)

Fifth Mahl:

**ਵੁਠੇ ਮੇਘ ਸੁਹਾਵਣੇ ; ਹੁਕਮੁ ਕੀਤਾ ਕਰਤਾਰਿ ॥** (1251-10, ਸਾਰੰਗ, ਮਃ 5)

Rain is falling from the clouds - it is so beautiful! The Creator Lord issued His Order.

**ਰਿਜਕੁ ਉਪਾਇਓਨੁ ਅਗਲਾ ; ਠਾਂਢਿ ਪਈ ਸੰਸਾਰਿ ॥** (1251-10, ਸਾਰੰਗ, ਮਃ 5)

Grain has been produced in abundance; the world is cooled and comforted.

**ਅਸਥਿਤ ਭਏ ਬਸੇ ਸੁਖ ਥਾਨਾ ;**
**ਬਹੁਰਿ ਨ ਕਤਹੂ ਧਾਇਓ ॥੩॥** (1299-11, ਕਾਨੜਾ, ਮਃ 5)

I have become steady and stable, and I dwell in the home of peace. I shall never again wander anywhere. ||3||

**ਸੰਤ ਪ੍ਰਸਾਦਿ , ਤਰੇ ਕੁਲ ਲੋਗਾ ;**
**ਨਾਨਕ , ਲਿਪਤ ਨ ਮਾਇਓ ॥੪॥੭॥** (1299-12, ਕਾਨੜਾ, ਮਃ 5)

By the Grace of the Saints, the people and all their generations are saved; Guru Nanak says, they are not engrossed in Maya. ||4||7||

**ਕਾਨੜਾ , ਮਹਲਾ ੫ ॥** (1299-13)

Kaanraa, Fifth Mahl:

**ਬਿਸਰਿ ਗਈ ਸਭ ; ਤਾਤਿ ਪਰਾਈ ॥** (1299-13, ਕਾਨੜਾ, ਮਃ 5)

I have totally forgotten my jealousy of others,

**ਜਬ ਤੇ ; ਸਾਧਸੰਗਤਿ ਮੋਹਿ ਪਾਈ ॥੧॥ ਰਹਾਉ ॥** (1299-13, ਕਾਨੜਾ, ਮਃ 5)

since I found the Saadh Sangat, the Company of the Holy. ||1||Pause||

**ਨਾ ਕੋ ਬੈਰੀ , ਨਹੀ ਬਿਗਾਨਾ ;**
**ਸਗਲ ਸੰਗਿ ਹਮ ਕਉ ਬਨਿ ਆਈ ॥੧॥** (1299-14, ਕਾਨੜਾ, ਮਃ 5)

No one is my enemy, and no one is a stranger. I get along with everyone. ||1||

**ਜੋ ਪ੍ਰਭ ਕੀਨੋ , ਸੋ ਭਲ ਮਾਨਿਓ ;**
**ਏਹ ਸੁਮਤਿ ਸਾਧੂ ਤੇ ਪਾਈ ॥੨॥** (1299-14, ਕਾਨੜਾ, ਮਃ 5)

Whatever God does, I accept that as good. This is the sublime wisdom I have obtained from the Holy. ||2||

**ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ;**
**ਪੇਖਿ ਪੇਖਿ ਨਾਨਕ ਬਿਗਸਾਈ ॥੩॥੮॥** (1299-15, ਕਾਨੜਾ, ਮਃ 5)

The One God is pervading in all. Gazing upon Him, beholding Him, Nanak blossoms forth in happiness. ||3||8||

**ਕਾਨੜਾ , ਮਹਲਾ ੫ ॥** (1299-16)

Kaanraa, Fifth Mahl:

**ਠਾਕੁਰ , ਜੀਉ ; ਤੁਹਾਰੋ ਪਰਨਾ ॥** (1299-16, ਕਾਨੜਾ, ਮਃ 5)

O my Dear Lord and Master, You alone are my Support.

**ਮਾਨੁ ਮਹਤੁ ਤੁਮ੍ਾਰੈ ਊਪਰਿ ;** (ਮਹੱਤੁ ਬੋਲੋ)
**ਤੁਮ੍ਰੀ ਓਟ ਤੁਮ੍ਾਰੀ ਸਰਨਾ ॥੧॥ ਰਹਾਉ ॥** (1299-16, ਕਾਨੜਾ, ਮਃ 5)

You are my Honor and Glory; I seek Your Support, and Your Sanctuary. ||1||Pause||

**ਤੁਮ੍ਰੀ ਆਸ ਭਰੋਸਾ ਤੁਮ੍ਰਾ ; ਤੁਮਰਾ ਨਾਮੁ ਰਿਦੈ ਲੈ ਧਰਨਾ ॥** (1299-17, ਕਾਨੜਾ, ਮਃ 5)

You are my Hope, and You are my Faith. I take Your Name and enshrine it within my heart.

**ਤੁਮਰੋ ਬਲੁ ਤੁਮ ਸੰਗਿ ਸੁਹੇਲੇ ;**
**ਜੋ ਜੋ ਕਹਹੁ , ਸੋਈ ਸੋਈ ਕਰਨਾ ॥੧॥** (1299-17, ਕਾਨੜਾ, ਮਃ 5)

You are my Power; associating with You, I am embellished and exalted. I do whatever You say. ||1||

**ਤੁਮਰੀ ਦਇਆ ਮਇਆ ਸੁਖੁ ਪਾਵਉ ;**
**ਹੋਹੁ ਕ੍ਰਿਪਾਲ ਤ ਭਉਜਲੁ ਤਰਨਾ ॥** (1299-18, ਕਾਨੜਾ, ਮਃ 5)

Through Your Kindness and Compassion, I find peace; when You are Merciful, I cross over the terrifying world-ocean.

**ਅਭੈ ਦਾਨੁ ਨਾਮੁ ਹਰਿ ਪਾਇਓ ;**
**ਸਿਰੁ ਡਾਰਿਓ ਨਾਨਕ ਸੰਤ ਚਰਨਾ ॥੨॥੯॥** (1299-19, ਕਾਨੜਾ, ਮਃ 5)

Through the Name of Almighty, I obtain the gift of fearlessness; Nanak places his head on the feet of the Saints. ||2||9||

ਅੰਗ ੧੩੦੦

**ਕਾਨੜਾ , ਮਹਲਾ ੫; ॥** (1300-1)

Kaanraa, Fifth Mahl:

**ਸਾਧ ਸਰਨਿ ; ਚਰਨ ਚਿਤੁ ਲਾਇਆ ॥** (1300-1, ਕਾਨੜਾ, ਮਃ 5)

In the Sanctuary of the Holy, I focus my consciousness on Almighty's Feet.

**ਸੁਪਨ ਕੀ ਬਾਤ ਸੁਨੀ , ਪੇਖੀ ਸੁਪਨਾ ;**
**ਨਾਮ ਮੰਤ੍ਰੁ ਸਤਿਗੁਰੂ ਦ੍ਰਿੜਾਇਆ ॥੧॥ ਰਹਾਉ ॥** (1300-1, ਕਾਨੜਾ, ਮਃ 5)

When I was dreaming, I heard and saw only dream-objects. The True Guru has implanted the Mantra of the Naam, the Name of Almighty, within me. ||1||Pause||

**ਨਹ ਤ੍ਰਿਪਤਾਨੋ ਰਾਜ ਜੋਬਨਿ ਧਨਿ ;**
**ਬਹੁਰਿ ਬਹੁਰਿ ਫਿਰਿ ਧਾਇਆ ॥** (1300-2, ਕਾਨੜਾ, ਮਃ 5)

Power, youth and wealth do not bring satisfaction; people chase after them again and again.

**ਸੁਖੁ ਪਾਇਆ ਤ੍ਰਿਸਨਾ ਸਭ ਬੁਝੀ ਹੈ ;**
**ਸਾਂਤਿ ਪਾਈ ਗੁਨ ਗਾਇਆ ॥੧॥** (1300-3, ਕਾਨੜਾ, ਮਃ 5)

I have found peace and tranquility, and all my thirsty desires have been quenched, singing His Glorious Praises. ||1||

**ਬਿਨੁ ਬੂਝੇ ਪਸੂ ਕੀ ਨਿਆਈ ;**
**ਭ੍ਰਮਿ ਮੋਹਿ ਬਿਆਪਿਓ ਮਾਇਆ ॥** (1300-3, ਕਾਨੜਾ, ਮਃ 5)

Without understanding, they are like beasts, engrossed in doubt, emotional attachment and Maya.

**ਸਾਧਸੰਗਿ ਜਮ ਜੇਵਰੀ ਕਾਟੀ ;**
**ਨਾਨਕ , ਸਹਜਿ ਸਮਾਇਆ ॥੨॥੧੦॥** (1300-4, ਕਾਨੜਾ, ਮਃ 5)

But in the Saadh Sangat, the Company of the Holy, the noose of Death is cut, Guru Nanak says, and one intuitively merges in celestial peace. ||2||10||

**ਕਾਨੜਾ , ਮਹਲਾ ੫ ॥** (1300-5)

Kaanraa, Fifth Mahl:

**ਹਰਿ ਕੇ ਚਰਨ ; ਹਿਰਦੈ ਗਾਇ ॥** (1300-5, ਕਾਨੜਾ, ਮਃ 5)

Sing of Almighty's Feet within your heart.

**ਸੀਤਲਾ ਸੁਖ ਸਾਂਤਿ ਮੂਰਤਿ ;**
**ਸਿਮਰਿ ਸਿਮਰਿ ਨਿਤ ਧਿਆਇ ॥੧॥ ਰਹਾਉ ॥** (1300-5, ਕਾਨੜਾ, ਮਃ 5)

Meditate, meditate in constant remembrance on God, the Embodiment of soothing peace and cooling tranquility. ||1||Pause||

**ਸਗਲ ਆਸ ਹੋਤ ਪੂਰਨ ; ਕੋਟਿ ਜਨਮ ਦੁਖੁ ਜਾਇ ॥੧॥** (1300-6, ਕਾਨੜਾ, ਮਃ 5)

All your hopes shall be fulfilled, and the pain of millions of deaths and births shall be gone. ||1||

**ਪੁੰਨ ਦਾਨ ਅਨੇਕ ਕਿਰਿਆ ; ਸਾਧੂ ਸੰਗਿ ਸਮਾਇ ॥** (1300-6, ਕਾਨੜਾ, ਮਃ 5)

Immerse yourself in the Saadh Sangat, the Company of the Holy, and you shall obtain the benefits of giving charitable gifts, and all sorts of good deeds.

**ਤਾਪ ਸੰਤਾਪ ਮਿਟੇ , ਨਾਨਕ ;**
**ਬਾਹੁੜਿ , ਕਾਲੁ ਨ ਖਾਇ ॥੨॥੧੧॥** (1300-7, ਕਾਨੜਾ, ਮਃ 5)

Sorrow and suffering shall be erased, Guru Nanak says, and you shall never again be devoured by death. ||2||11||

**ਕਾਨੜਾ , ਮਹਲਾ ੫ ; ਘਰੁ ੩** (1300-8)

Kaanraa, Fifth Mahl, Third House:

**ੴ ; ਸਤਿਗੁਰ ਪ੍ਰਸਾਦਿ ॥** (1300-8)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

**ਕਥੀਐ ਸੰਤਸੰਗਿ ; ਪ੍ਰਭ ਗਿਆਨੁ ॥** (1300-9, ਕਾਨੜਾ, ਮਃ 5)

Speak of God's Wisdom in the Sat Sangat, the True Congregation.

**ਪੂਰਨ ਪਰਮ ਜੋਤਿ ਪਰਮੇਸੁਰ ;**
**ਸਿਮਰਤ ਪਾਈਐ ਮਾਨੁ ॥੧॥ ਰਹਾਉ ॥** (1300-9, ਕਾਨੜਾ, ਮਃ 5)

Meditating in remembrance on the Perfect Supreme Divine Light, the Transcendent Lord God, honor and glory are obtained. ||1||Pause||

**ਆਵਤ ਜਾਤ ਰਹੇ ਸ੍ਰਮ ਨਾਸੇ ; ਸਿਮਰਤ ਸਾਧੂ ਸੰਗਿ ॥** (1300-10, ਕਾਨੜਾ, ਮਃ 5)

One's comings and goings in reincarnation cease, and suffering is dispelled, meditating in remembrance in the Saadh Sangat, the Company of the Holy.

**ਪਤਿਤ ਪੁਨੀਤ ਹੋਹਿ ਖਿਨ ਭੀਤਰਿ ; ਪਾਰਬ੍ਰਹਮ ਕੈ ਰੰਗਿ ॥੧॥** (1300-10, ਕਾਨੜਾ, ਮਃ 5)

Sinners are sanctified in an instant, in the love of the Supreme Lord God. ||1||

**ਜੋ ਜੋ ਕਥੈ ਸੁਨੈ ਹਰਿ ਕੀਰਤਨੁ ; ਤਾ ਕੀ ਦੁਰਮਤਿ ਨਾਸ ॥** (1300-11, ਕਾਨੜਾ, ਮਃ 5)

Whoever speaks and listens to the Kirtan of Almighty's Praises is rid of evil-mindedness.

**ਸਗਲ ਮਨੋਰਥ ਪਾਵੈ ਨਾਨਕ ;**
**ਪੂਰਨ ਹੋਵੈ ਆਸ ॥੨॥੧॥੧੨॥** (1300-11, ਕਾਨੜਾ, ਮਃ 5)

All hopes and desires, Guru Nanak says, are fulfilled. ||2||1||12||

**ਕਾਨੜਾ ; ਮਹਲਾ ੫ ॥** (1300-12)

Kaanraa, Fifth Mahl:

**ਸਾਧ ਸੰਗਤਿ ; ਨਿਧਿ , ਹਰਿ ਕੋ ਨਾਮ ॥** (1300-12, ਕਾਨੜਾ, ਮਃ 5)

The Treasure of the Naam, the Name of Almighty, is found in the Saadh Sangat, the Company of the Holy.

**ਸੰਗਿ ਸਹਾਈ ; ਜੀਅ ਕੈ ਕਾਮ ॥੧॥ ਰਹਾਉ ॥** (1300-12, ਕਾਨੜਾ, ਮਃ 5)

It is the Companion of the soul, its Helper and Support. ||1||Pause||

**ਸੰਤ ਰੇਨੁ ; ਨਿਤਿ ਮਜਨੁ ਕਰੈ ॥ (ਮੱਜਨੁ ਬੋਲੋ)** (1300-13, ਕਾਨੜਾ, ਮਃ 5)

Continually bathing in the dust of the feet of the Saints,

**ਜਨਮ ਜਨਮ ਕੇ ; ਕਿਲਬਿਖ ਹਰੈ ॥੧॥** (1300-13, ਕਾਨੜਾ, ਮਃ 5)

the sins of countless incarnations are washed away. ||1||

**ਸੰਤ ਜਨਾ ਕੀ ; ਊਚੀ ਬਾਨੀ ॥** (1300-13, ਕਾਨੜਾ, ਮਃ 5)

The words of the humble Saints are lofty and exalted.

**ਸਿਮਰਿ ਸਿਮਰਿ ; ਤਰੇ ਨਾਨਕ ਪ੍ਰਾਨੀ ॥੨॥੨॥੧੩॥** (1300-14, ਕਾਨੜਾ, ਮਃ 5)

Meditating, meditating in remembrance, Guru Nanak says, mortal beings are carried across and saved. ||2||2||13||

**ਕਾਨੜਾ ; ਮਹਲਾ ੫ ॥** (1300-14)

Kaanraa, Fifth Mahl:

**ਸਾਧੂ ; ਹਰਿ ਹਰੇ ਗੁਨ ਗਾਇ ॥** (1300-14, ਕਾਨੜਾ, ਮਃ 5)

O Holy people, sing the Glorious Praises of Almighty, Har, Haray.

**ਮਾਨ ਤਨੁ ਧਨੁ ਪ੍ਰਾਨ ਪ੍ਰਭ ਕੇ ;
ਸਿਮਰਤ ਦੁਖੁ ਜਾਇ ॥੧॥ ਰਹਾਉ ॥** (1300-14, ਕਾਨੜਾ, ਮਃ 5)

Mind, body, wealth and the breath of life - all come from God; remembering Him in meditation, pain is taken away. ||1||Pause||

**ਈਤ ਊਤ ਕਹਾ ਲੋੁਭਾਵਹਿ ; ਏਕ ਸਿਉ ਮਨੁ ਲਾਇ ॥੧॥** (1300-15, ਕਾਨੜਾ, ਮਃ 5)

Why are you entangled in this and that? Let your mind be attuned to the One. ||1||

**ਮਹਾ ਪਵਿਤ੍ਰ ਸੰਤ ਆਸਨੁ ;
ਮਿਲਿ ਸੰਗਿ ਗੋਬਿਦੁ ਧਿਆਇ ॥੨॥** (1300-16, ਕਾਨੜਾ, ਮਃ 5)

The place of the Saints is utterly sacred; meet with them, and meditate on Almighty of the Universe. ||2||

**ਸਗਲ ਤਿਆਗਿ ਸਰਨਿ ਆਇਓ ;
ਨਾਨਕ , ਲੇਹੁ ਮਿਲਾਇ ॥੩॥੩॥੧੪॥** (1300-16, ਕਾਨੜਾ, ਮਃ 5)

Guru Nanak says, I have abandoned everything and come to Your Sanctuary. Please let me merge with You. ||3||3||14||

**ਕਾਨੜਾ , ਮਹਲਾ ੫ ॥** (1300-17)

Kaanraa, Fifth Mahl:

**ਪੇਖਿ ਪੇਖਿ ਬਿਗਸਾਉ ਸਾਜਨ ;**
**ਪ੍ਰਭੁ ਆਪਨਾ ਇਕਾਂਤ ॥੧॥ ਰਹਾਉ ॥** (1300-17, ਕਾਨੜਾ, ਮਃ 5)

Gazing upon and beholding my Best Friend, I blossom forth in bliss; my God is the One and Only. ||1||Pause||

**ਆਨਦਾ ਸੁਖ ਸਹਜ ਮੂਰਤਿ ; ਤਿਸੁ ਆਨ ਨਾਹੀ ਭਾਂਤਿ ॥੧॥** (1300-18, ਕਾਨੜਾ, ਮਃ 5)

He is the Image of Ecstasy, Intuitive Peace and Poise. There is no other like Him. ||1||

**ਸਿਮਰਤ ਇਕ ਬਾਰ ਹਰਿ ਹਰਿ ;**
**ਮਿਟਿ ਕੋਟਿ ਕਸਮਲ ਜਾਂਤਿ ॥੨॥** (1300-18, ਕਾਨੜਾ, ਮਃ 5)

Meditating in remembrance on Almighty, Har, Har, even once, millions of sins are erased. ||2||

ਅੰਗ ੧੩੦੧

**ਗੁਣ ਰਮੰਤ , ਦੂਖ ਨਾਸਹਿ ; ਰਿਦ , ਭਇਅੰਤ ਸਾਂਤਿ ॥੩॥** (1301-1, ਕਾਨੜਾ, ਮਃ 5)

Uttering His Glorious Praises, suffering is eradicated, and the heart becomes tranquil and calm. ||3||

**ਅੰਮ੍ਰਿਤਾ ਰਸੁ ਪੀਉ ਰਸਨਾ ;**
**ਨਾਨਕ , ਹਰਿ ਰੰਗਿ ਰਾਤ ॥੪॥੪॥੧੫॥** (1301-1, ਕਾਨੜਾ, ਮਃ 5)

Drink in the Sweet, Sublime Ambrosial Nectar, Guru Nanak says, and be imbued with the Love of Almighty. ||4||4||15||

**ਕਾਨੜਾ , ਮਹਲਾ ੫ ॥** (1301-2)

Kaanraa, Fifth Mahl:

**ਸਾਜਨਾ ; ਸੰਤ ਆਉ ਮੇਰੈ ॥੧॥ ਰਹਾਉ ॥** (1301-2, ਕਾਨੜਾ, ਮਃ 5)

O friends, O Saints, come to me. ||1||Pause||

**ਆਨਦਾ ਗੁਨ ਗਾਇ ਮੰਗਲ ;**
**ਕਸਮਲਾ ਮਿਟਿ ਜਾਹਿ ਪਰੇਰੈ ॥੧॥** (1301-3, ਕਾਨੜਾ, ਮਃ 5)

Singing the Glorious Praises of Almighty with pleasure and joy, the sins will be erased and thrown away. ||1||

**ਸੰਤ ਚਰਨ ਧਰਉ ਮਾਥੈ ; ਚਾਂਦਨਾ ਗ੍ਰਿਹਿ ਹੋਇ ਅੰਧੇਰੈ ॥੨॥** (1301-3, ਕਾਨੜਾ, ਮਃ 5)

Touch your forehead to the feet of the Saints, and your dark household shall be illumined. ||2||

**ਸੰਤ ਪ੍ਰਸਾਦਿ ਕਮਲੁ ਬਿਗਸੈ ; ਗੋਬਿੰਦ ਭਜਉ ਪੇਖਿ ਨੇਰੈ ॥੩॥** (1301-4, ਕਾਨੜਾ, ਮਃ 5)

By the Grace of the Saints, the heart-lotus blossoms forth. Vibrate and meditate on Almighty of the Universe, and see Him near at hand. ||3||

**ਪ੍ਰਭ ਕ੍ਰਿਪਾ ਤੇ ਸੰਤ ਪਾਏ ;**
**ਵਾਰਿ ਵਾਰਿ ਨਾਨਕ ਉਹ ਬੇਰੈ ॥੪॥੫॥੧੬॥** (1301-4, ਕਾਨੜਾ, ਮਃ 5)

By the Grace of God, I have found the Saints. Over and over again, Nanak is a sacrifice to that moment. ||4||5||16||

**ਕਾਨੜਾ , ਮਹਲਾ ੫ ॥** (1301-5)

Kaanraa, Fifth Mahl:

**ਚਰਨ ਸਰਨ ; ਗੋਪਾਲ ਤੇਰੀ ॥** (1301-5, ਕਾਨੜਾ, ਮਃ 5)

I seek the Sanctuary of Your Lotus Feet, Dear Almighty of the World.

**ਮੋਹ ਮਾਨ ਧੋਹ ਭਰਮ ;**
**ਰਾਖਿ ਲੀਜੈ ਕਾਟਿ ਬੇਰੀ ॥੧॥ ਰਹਾਉ ॥** (1301-6, ਕਾਨੜਾ, ਮਃ 5)

Save me from emotional attachment, pride, deception and doubt; please cut away these ropes which bind me. ||1||Pause||

**ਬੂਡਤ ; ਸੰਸਾਰ ਸਾਗਰ ॥** (1301-6, ਕਾਨੜਾ, ਮਃ 5)

I am drowning in the world-ocean.

**ਉਧਰੇ ; ਹਰਿ ਸਿਮਰਿ ਰਤਨਾਗਰ ॥੧॥** (1301-6, ਕਾਨੜਾ, ਮਃ 5)

Meditating in remembrance on Almighty, the Source of Jewels, I am saved. ||1||

**ਸੀਤਲਾ ; ਹਰਿ ਨਾਮੁ ਤੇਰਾ ॥** (1301-7, ਕਾਨੜਾ, ਮਃ 5)

Your Name, Lord, is cooling and soothing.

**ਪੂਰਨੋ ; ਠਾਕੁਰ ਪ੍ਰਭੁ ਮੇਰਾ ॥੨॥** (1301-7, ਕਾਨੜਾ, ਮਃ 5)

God, my Lord and Master, is Perfect. ||2||

**ਦੀਨ ਦਰਦ ਨਿਵਾਰਿ ; ਤਾਰਨ ॥** (1301-7, ਕਾਨੜਾ, ਮਃ 5)

You are the Deliverer, the Destroyer of the sufferings of the meek and the poor.

**ਹਰਿ ਕ੍ਰਿਪਾ ਨਿਧਿ ; ਪਤਿਤ ਉਧਾਰਨ ॥੩॥** (1301-8, ਕਾਨੜਾ, ਮਃ 5)

Almighty is the Treasure of Mercy, the Saving Grace of sinners. ||3||

**ਕੋਟਿ ਜਨਮ ; ਦੂਖ ਕਰਿ ਪਾਇਓ ॥** (1301-8, ਕਾਨੜਾ, ਮਃ 5)

I have suffered the pains of millions of incarnations.

**ਸੁਖੀ ਨਾਨਕ ; ਗੁਰਿ ਨਾਮੁ ਦ੍ਰਿੜਾਇਓ ॥੪॥੬॥੧੭॥** (1301-8, ਕਾਨੜਾ, ਮਃ 5)

Nanak is at peace; the Guru has implanted the Naam, the Name of Almighty, within me. ||4||6||17||

**ਕਾਨੜਾ ; ਮਹਲਾ ੫ ॥** (1301-9)

Kaanraa, Fifth Mahl:

**ਧਨਿ ਉਹ ਪ੍ਰੀਤਿ ; ਚਰਨ ਸੰਗਿ ਲਾਗੀ ॥** (1301-9, ਕਾਨੜਾ, ਮਃ 5)

Blessed is that love, which is attuned to Almighty's Feet.

**ਕੋਟਿ ਜਾਪ ਤਾਪ ਸੁਖ ਪਾਏ ;**
**ਆਇ ਮਿਲੇ ਪੂਰਨ ਬਡਭਾਗੀ ॥੧॥ ਰਹਾਉ ॥** (1301-9, ਕਾਨੜਾ, ਮਃ 5)

The peace which comes from millions of chants and deep meditations is obtained by perfect good fortune and destiny. ||1||Pause||

**ਮੋਹਿ ਅਨਾਥੁ ਦਾਸੁ ਜਨੁ ਤੇਰਾ ;**
**ਅਵਰ ਓਟ ਸਗਲੀ ਮੋਹਿ ਤਿਆਗੀ ॥** (1301-10, ਕਾਨੜਾ, ਮਃ 5)

I am Your helpless servant and slave; I have given up all other support.

**ਭੋਰ , ਭਰਮ ਕਾਟੇ ਪ੍ਰਭ ਸਿਮਰਤ ;**
**ਗਿਆਨ ਅੰਜਨ ਮਿਲਿ , ਸੋਵਤ ਜਾਗੀ ॥੧॥** (1301-11, ਕਾਨੜਾ, ਮਃ 5)

Every trace of doubt has been eradicated, remembering God in meditation. I have applied the ointment of spiritual wisdom, and awakened from my sleep. ||1||

**ਤੂ ਅਥਾਹੁ ਅਤਿ ਬਡੋ ਸੁਆਮੀ ;**
**ਕ੍ਰਿਪਾ ਸਿੰਧੁ ਪੂਰਨ ਰਤਨਾਗੀ ॥** (1301-11, ਕਾਨੜਾ, ਮਃ 5)

You are Unfathomably Great and Utterly Vast, O my Lord and Master, Ocean of Mercy, Source of Jewels.

**ਨਾਨਕੁ , ਜਾਚਕੁ ਹਰਿ ਹਰਿ ਨਾਮੁ ਮਾਂਗੈ ;**
**ਮਸਤਕੁ ਆਨਿ ਧਰਿਓ ਪ੍ਰਭ ਪਾਗੀ ॥੨॥੭॥੧੮॥** (1301-12, ਕਾਨੜਾ, ਮਃ 5)

Nanak, the beggar, begs for the Name of Almighty, Har, Har; he rests his forehead upon God's Feet. ||2||7||18||

**ਕਾਨੜਾ , ਮਹਲਾ ੫ ॥** (1301-13)

Kaanraa, Fifth Mahl:

**ਕੁਚਿਲ ਕਠੋਰ ; ਕਪਟ ਕਾਮੀ ॥** (1301-13, ਕਾਨੜਾ, ਮਃ 5)

I am filthy, hard-hearted, deceitful and obsessed with sexual desire.

**ਜਿਉ ਜਾਨਹਿ ; ਤਿਉ ਤਾਰਿ ਸੁਆਮੀ ॥੧॥ ਰਹਾਉ ॥** (1301-13, ਕਾਨੜਾ, ਮਃ 5)

Please carry me across, as You wish, O my Lord and Master. ||1||Pause||

**ਤੂ ਸਮਰਥੁ ਸਰਨਿ ਜੋਗੁ ਤੂ ; ਰਾਖਹਿ ਅਪਨੀ ਕਲ ਧਾਰਿ ॥੧॥** (1301-14, ਕਾਨੜਾ, ਮਃ 5)

You are All-powerful and Potent to grant Sanctuary. Exerting Your Power, You protect us. ||1||

**ਜਾਪ ਤਾਪ ਨੇਮ ਸੁਚਿ ਸੰਜਮ ; ਨਾਹੀ ਇਨ ਬਿਧੇ ਛੁਟਕਾਰ ॥** (1301-14, ਕਾਨੜਾ, ਮਃ 5)

Chanting and deep meditation, penance and austere self-discipline, fasting and purification - salvation does not come by any of these means.

**ਗਰਤ ਘੋਰ ਅੰਧ ਤੇ ਕਾਢਹੁ ;**
**ਪ੍ਰਭ ਨਾਨਕ ਨਦਰਿ ਨਿਹਾਰਿ ॥੨॥੮॥੧੯॥** (1301-15, ਕਾਨੜਾ, ਮਃ 5)

Please lift me up and out of this deep, dark ditch; O God, please bless Nanak with Your Glance of Grace. ||2||8||19||

**ਕਾਨੜਾ , ਮਹਲਾ ੫ ; ਘਰੁ ੪** (1301-16)

Kaanraa, Fifth Mahl, Fourth House:

**ੴ ; ਸਤਿਗੁਰ ਪ੍ਰਸਾਦਿ ॥** (1301-16)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

**ਨਾਰਾਇਨ ਨਰਪਤਿ ; ਨਮਸਕਾਰੈ ॥** (1301-17, ਕਾਨੜਾ, ਮਃ 5)

The one who bows in humble reverence to the Primal Lord, Almighty of all beings

**ਐਸੇ ਗੁਰ ਕਉ ਬਲਿ ਬਲਿ ਜਾਈਐ ;**
**ਆਪਿ ਮੁਕਤੁ ਮੋਹਿ ਤਾਰੈ ॥੧॥ ਰਹਾਉ ॥** (1301-17, ਕਾਨੜਾ, ਮਃ 5)

- I am a sacrifice, a sacrifice to such a Guru; He Himself is liberated, and He carries me across as well. ||1||Pause||

**ਕਵਨ ਕਵਨ ਕਵਨ ਗੁਨ ਕਹੀਐ ; ਅੰਤੁ ਨਹੀ ਕਛੁ ਪਾਰੈ ॥** (1301-18, ਕਾਨੜਾ, ਮਃ 5)

Which, which, which of Your Glorious Virtues should I chant? There is no end or limitation to them.

**ਲਾਖ ਲਾਖ ਲਾਖ ਕਈ ਕੋਰੈ ; ਕੋ ਹੈ ਐਸੋ ਬੀਚਾਰੈ ॥੧॥** (1301-18, ਕਾਨੜਾ, ਮਃ 5)

There are thousands, tens of thousands, hundreds of thousands, many millions of them, but those who contemplate them are very rare. ||1||

ਅੰਗ ੧੩੦੨

**ਬਿਸਮ ਬਿਸਮ ਬਿਸਮ ਹੀ ਭਈ ਹੈ ; ਲਾਲ ਗੁਲਾਲ ਰੰਗਾਰੈ ॥** (1302-1, ਕਾਨੜਾ, ਮਃ 5)

I am wonder-struck, wonder-struck, wonder-struck and amazed, dyed in the deep crimson color of my Beloved.

**ਕਹੁ ਨਾਨਕ , ਸੰਤਨ ਰਸੁ ਆਈ ਹੈ ;**
**ਜਿਉ ਚਾਖਿ ਗੂੰਗਾ ਮੁਸਕਾਰੈ ॥੨॥੧॥੨੦॥** (1302-1, ਕਾਨੜਾ, ਮਃ 5)

Says Nanak, the Saints savor this sublime essence, like the mute, who tastes the sweet candy, but only smiles. ||2||1||20||

**ਕਾਨੜਾ ; ਮਹਲਾ ੫ ॥** (1302-2)

Kaanraa, Fifth Mahl:

**ਨ ਜਾਨੀ ਸੰਤਨ ; ਪ੍ਰਭ ਬਿਨੁ ਆਨ ॥** (1302-2, ਕਾਨੜਾ, ਮਃ 5)

The Saints do not know any other except God.

**ਊਚ ਨੀਚ ਸਭ ਪੇਖਿ ਸਮਾਨੋ ;**
**ਮੁਖਿ ਬਕਨੋ ਮਨਿ ਮਾਨ ॥੧॥ ਰਹਾਉ ॥** (1302-2, ਕਾਨੜਾ, ਮਃ 5)

They look upon all equally, the high and the low; they speak of Him with their mouths, and honor Him in their minds. ||1||Pause||

**ਘਟਿ ਘਟਿ ਪੂਰਿ ਰਹੇ ਸੁਖ ਸਾਗਰ ; ਭੈ ਭੰਜਨ ਮੇਰੇ ਪ੍ਰਾਨ ॥** (1302-3, ਕਾਨੜਾ, ਮਃ 5)

He is pervading and permeating each and every heart; He is the Ocean of Peace, the Destroyer of fear. He is my praanaa - the Breath of Life.

**ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ ;**
**ਮੰਤ੍ਰੁ ਦੀਓ ਗੁਰ ਕਾਨ ॥੧॥** (1302-4, ਕਾਨੜਾ, ਮਃ 5)

My mind was enlightened, and my doubt was dispelled, when the Guru whispered His Mantra into my ears. ||1||

**ਕਰਤ ਰਹੇ ਕ੍ਰਤਗੵ ਕਰੁਣਾਮੈ ; (ਕਰਤੱਗਅ, ਕਰੁਣਾ-ਮੈ ਬੋਲੋ)**
**ਅੰਤਰਜਾਮੀ ਗ੍ਯ਼ਾਨ ॥ (ਗਿਆਨ ਬੋਲੋ)** (1302-4, ਕਾਨੜਾ, ਮਃ 5)

He is All-powerful, the Ocean of Mercy, the All-knowing Searcher of Hearts.

**ਆਠ ਪਹਰ ਨਾਨਕ ਜਸੁ ਗਾਵੈ ;**
**ਮਾਂਗਨ ਕਉ ਹਰਿ ਦਾਨ ॥੨॥੨॥੨੧॥** (1302-5, ਕਾਨੜਾ, ਮਃ 5)

Twenty-four hours a day Nanak sings His Praises, and begs for the Gift of Almighty. ||2||2||21||

**ਕਾਨੜਾ , ਮਹਲਾ ੫ ॥** (1302-6)

Kaanraa, Fifth Mahl:

**ਕਹਨ ਕਹਾਵਨ ਕਉ ; ਕਈ ਕੇਤੈ ॥** (1302-6, ਕਾਨੜਾ, ਮਃ 5)

Many speak and talk about God.

**ਐਸੋ ਜਨੁ ਬਿਰਲੋ ਹੈ ਸੇਵਕੁ ;**
**ਜੋ ਤਤ ਜੋਗ ਕਉ ਬੇਤੈ ॥੧॥ ਰਹਾਉ ॥** (1302-6, ਕਾਨੜਾ, ਮਃ 5)

But one who understands the essence of Yoga - such a humble servant is very rare||1||Pause||

**ਦੁਖੁ ਨਾਹੀ , ਸਭੁ ਸੁਖੁ ਹੀ ਹੈ ਰੇ ; ਏਕੈ ਏਕੀ ਨੇਤੈ ॥** (1302-7, ਕਾਨੜਾ, ਮਃ 5)

He has no pain - he is totally at peace. With his eyes, he sees only the One Lord.

**ਬੁਰਾ ਨਹੀ , ਸਭੁ ਭਲਾ ਹੀ ਹੈ ਰੇ ; ਹਾਰ ਨਹੀ ਸਭ ਜੇਤੈ ॥੧॥** (1302-7, ਕਾਨੜਾ, ਮਃ 5)

No one seems evil to him - all are good. There is no defeat - he is totally victorious. ||1||

**ਸੋਗੁ ਨਾਹੀ , ਸਦਾ ਹਰਖੀ ਹੈ ਰੇ ; ਛੋਡਿ ਨਾਹੀ ਕਿਛੁ ਲੇਤੈ ॥** (1302-8, ਕਾਨੜਾ, ਮਃ 5)

He is never in sorrow - he is always happy; but he gives this up, and does not take anything.

**ਕਹੁ ਨਾਨਕ , ਜਨੁ ਹਰਿ ਹਰਿ ਹਰਿ ਹੈ ;**
**ਕਤ ਆਵੈ ਕਤ ਰਮਤੈ ॥੨॥੩॥੨੨॥** (1302-8, ਕਾਨੜਾ, ਮਃ 5)

Says Nanak, the humble servant of Almighty is himself Almighty, Har, Har; he does not come and go in reincarnation. ||2||3||22||

**ਕਾਨੜਾ , ਮਹਲਾ ੫ ॥** (1302-9)

Kaanraa, Fifth Mahl:

**ਹੀਏ ਕੋ ਪ੍ਰੀਤਮੁ ; ਬਿਸਰਿ ਨ ਜਾਇ ॥** (1302-9, ਕਾਨੜਾ, ਮਃ 5)

I pray that my heart may never forget my Beloved.

**ਤਨ ਮਨ ਗਲਤ ਭਏ ਤਿਹ ਸੰਗੇ ;**
**ਮੋਹਨੀ ਮੋਹਿ ਰਹੀ ਮੋਰੀ ਮਾਇ ॥੧॥ ਰਹਾਉ ॥** (1302-9, ਕਾਨੜਾ, ਮਃ 5)

My body and mind are blended with Him, but the Enticer, Maya, is enticing me, O my mother. ||1||Pause||

**ਜੈ ਜੈ ਪਹਿ ਕਹਉ , ਬ੍ਰਿਥਾ ਹਉ ਅਪੁਨੀ ;**
**ਤੇਊ ਤੇਊ ਗਹੇ , ਰਹੇ ਅਟਕਾਇ ॥** (1302-10, ਕਾਨੜਾ, ਮਃ 5)

Those unto whom I tell my pain and frustration - they themselves are caught and stuck.

**ਅਨਿਕ ਭਾਂਤਿ ਕੀ ਏਕੈ ਜਾਲੀ ;**
**ਤਾ ਕੀ ਗੰਠਿ , ਨਹੀ ਛੋਰਾਇ ॥੧॥** (1302-11, ਕਾਨੜਾ, ਮਃ 5)

In all sorts of ways, Maya has cast the net; the knots cannot be loosened. ||1||

**ਫਿਰਤ ਫਿਰਤ , ਨਾਨਕ ਦਾਸੁ ਆਇਓ ;**
**ਸੰਤਨ ਹੀ ਸਰਨਾਇ ॥** (1302-11, ਕਾਨੜਾ, ਮਃ 5)

Wandering and roaming, slave Nanak has come to the Sanctuary of the Saints.

**ਕਾਟੇ ਅਗਿਆਨ ਭਰਮ ਮੋਹ ਮਾਇਆ ;**
**ਲੀਓ ਕੰਠਿ ਲਗਾਇ ॥੨॥੪॥੨੩॥** (1302-12, ਕਾਨੜਾ, ਮਃ 5)

The bonds of ignorance, doubt, emotional attachment and the love of Maya have been cut; God hugs me close in His Embrace. ||2||4||23||

**ਕਾਨੜਾ , ਮਹਲਾ ੫ ॥** (1302-13)

Kaanraa, Fifth Mahl:

**ਆਨਦ ਰੰਗ ; ਬਿਨੋਦ ਹਮਾਰੈ ॥** (1302-13, ਕਾਨੜਾ, ਮਃ 5)

My home is filled with ecstasy, pleasure and joy.

**ਨਾਮੋ ਗਾਵਨੁ ਨਾਮੁ ਧਿਆਵਨੁ ;**
**ਨਾਮੁ ਹਮਾਰੇ ਪ੍ਰਾਨ ਅਧਾਰੈ ॥੧॥ ਰਹਾਉ ॥** (1302-13, ਕਾਨੜਾ, ਮਃ 5)

I sing the Naam, and I meditate on the Naam. The Naam is the Support of my breath of life. ||1||Pause||

**ਨਾਮੋ ਗਿਆਨੁ , ਨਾਮੁ ਇਸਨਾਨਾ ;**
**ਹਰਿ ਨਾਮੁ ਹਮਾਰੇ ਕਾਰਜ ਸਵਾਰੈ ॥** (1302-14, ਕਾਨੜਾ, ਮਃ 5)

The Naam is spiritual wisdom, the Naam is my purifying bath. The Naam resolves all my affairs.

**ਹਰਿ ਨਾਮੋ ਸੋਭਾ , ਨਾਮੁ ਬਡਾਈ ;**
**ਭਉਜਲੁ ਬਿਖਮੁ ਨਾਮੁ ਹਰਿ ਤਾਰੈ ॥੧॥** (1302-14, ਕਾਨੜਾ, ਮਃ 5)

The Naam, the Name of Almighty, is glorious grandeur; the Naam is glorious greatness. The Name of Almighty carries me across the terrifying world-ocean. ||1||

**ਅਗਮ ਪਦਾਰਥ ਲਾਲ ਅਮੋਲਾ ;**
**ਭਇਓ ਪਰਾਪਤਿ ਗੁਰ ਚਰਨਾਰੈ ॥** (1302-15, ਕਾਨੜਾ, ਮਃ 5)

The Unfathomable Treasure, the Priceless Gem - I have received it, through the Guru's Feet.

**ਕਹੁ ਨਾਨਕ ਪ੍ਰਭ ਭਏ ਕ੍ਰਿਪਾਲਾ ;**
**ਮਗਨ ਭਏ ਹੀਅਰੈ ਦਰਸਾਰੈ ॥੨॥੫॥੨੪॥** (1302-16, ਕਾਨੜਾ, ਮਃ 5)

Says Nanak, God has become Merciful; my heart is intoxicated by the Sight (Darshan) of His Darshan. ||2||5||24||

**ਕਾਨੜਾ , ਮਹਲਾ ੫ ॥** (1302-17)

Kaanraa, Fifth Mahl:

**ਸਾਜਨ ਮੀਤ ; ਸੁਆਮੀ ਨੇਰੋ ॥** (1302-17, ਕਾਨੜਾ, ਮਃ 5)

My Friend, my Best Friend, my Lord and Master, is near.

**ਪੇਖਤ ਸੁਨਤ ਸਭਨ ਕੈ ਸੰਗੇ ;**
**ਥੋਰੈ ਕਾਜ ਬੁਰੋ ਕਹ ਫੇਰੋ ॥੧॥ ਰਹਾਉ ॥** (1302-17, ਕਾਨੜਾ, ਮਃ 5)

He sees and hears everything; He is with everyone. You are here for such short time - why do you do evil? ||1||Pause||

**ਨਾਮ ਬਿਨਾ ਜੇਤੋ ਲਪਟਾਇਓ ; ਕਛੂ ਨਹੀ , ਨਾਹੀ ਕਛੁ ਤੇਰੋ ॥** (1302-18, ਕਾਨੜਾ, ਮਃ 5)

Except for the Naam, whatever you are involved with is nothing - nothing is yours.

**ਆਗੈ ਦ੍ਰਿਸਟਿ ਆਵਤ ਸਭ ਪਰਗਟ ;**
**ਈਹਾ ਮੋਹਿਓ ਭਰਮ ਅੰਧੇਰੋ ॥੧॥** (1302-18, ਕਾਨੜਾ, ਮਃ 5)

Hereafter, everything is revealed to your gaze; but in this world, all are enticed by the darkness of doubt. ||1||

**ਅਟਕਿਓ ਸੁਤ ਬਨਿਤਾ ਸੰਗ ਮਾਇਆ ;**
**ਦੇਵਨਹਾਰੁ ਦਾਤਾਰੁ ਬਿਸੇਰੋ ॥** (1302-19, ਕਾਨੜਾ, ਮਃ 5)

People are caught in Maya, attached to their children and spouses. They have forgotten the Great and Generous Giver.

ਅੰਗ ੧੩੦੩

**ਕਹੁ ਨਾਨਕ , ਏਕੈ ਭਾਰੋਸਉ ;**
**ਬੰਧਨ ਕਾਟਨਹਾਰੁ ਗੁਰੁ ਮੇਰੋ ॥੨॥੬॥੨੫॥** (1303-1, ਕਾਨੜਾ, ਮਃ 5)

Says Nanak, I have one article of faith; my Guru is the One who releases me from bondage. ||2||6||25||

**ਕਾਨੜਾ , ਮਹਲਾ ੫ ॥** (1303-1)

Kaanraa, Fifth Mahl:

**ਬਿਖੈ ਦਲੁ ; ਸੰਤਨਿ ਤੁਮ੍ਰੈ ਗਾਹਿਓ ॥** (1303-2, ਕਾਨੜਾ, ਮਃ 5)

Your Saints have overwhelmed the wicked army of corruption.

**ਤੁਮਰੀ ਟੇਕ ਭਰੋਸਾ ਠਾਕੁਰ ;**
**ਸਰਨਿ ਤੁਮ੍ਾਰੀ ਆਹਿਓ ॥੧॥ ਰਹਾਉ ॥** (1303-2, ਕਾਨੜਾ, ਮਃ 5)

They take Your Support and place their faith in You, O my Lord and Master; they seek Your Sanctuary. ||1||Pause||

**ਜਨਮ ਜਨਮ ਕੇ ਮਹਾ ਪਰਾਛਤ ; ਦਰਸਨੁ ਭੇਟਿ ਮਿਟਾਹਿਓ ॥** (1303-3, ਕਾਨੜਾ, ਮਃ 5)

Gazing upon the Sight (Darshan) of Your Darshan, the terrible sins of countless lifetimes are erased.

**ਭਇਓ ਪ੍ਰਗਾਸੁ ਅਨਦ ਉਜੀਆਰਾ ;**
**ਸਹਜਿ ਸਮਾਧਿ ਸਮਾਹਿਓ ॥੧॥** (1303-3, ਕਾਨੜਾ, ਮਃ 5)

I am illumined, enlightened and filled with ecstasy. I am intuitively absorbed in Samaadhi. ||1||

**ਕਉਨੁ ਕਹੈ ਤੁਮ ਤੇ ਕਛੁ ਨਾਹੀ ; ਤੁਮ ਸਮਰਥ ਅਥਾਹਿਓ ॥** (1303-4, ਕਾਨੜਾ, ਮਃ 5)

Who says that You cannot do everything? You are Infinitely All-powerful.

**ਕ੍ਰਿਪਾ ਨਿਧਾਨ ਰੰਗ ਰੂਪ ਰਸ ;**
**ਨਾਮੁ ਨਾਨਕ ਲੈ ਲਾਹਿਓ ॥੨॥੭॥੨੬॥** (1303-4, ਕਾਨੜਾ, ਮਃ 5)

O Treasure of Mercy, Nanak savors Your Love and Your Blissful Form, earning the Profit of the Naam, the Name of Almighty. ||2||7||26||

**ਕਾਨੜਾ , ਮਹਲਾ ੫ ॥** (1303-5)

Kaanraa, Fifth Mahl:

**ਬੂਡਤ ਪ੍ਰਾਨੀ ; ਹਰਿ ਜਪਿ ਧੀਰੈ ॥** (1303-5, ਕਾਨੜਾ, ਮਃ 5)

The drowning mortal is comforted and consoled, meditating on Almighty.

**ਬਿਨਸੈ ; ਮੋਹੁ ਭਰਮੁ ਦੁਖੁ ਪੀਰੈ ॥੧॥ ਰਹਾਉ ॥** (1303-5, ਕਾਨੜਾ, ਮਃ 5)

He is rid of emotional attachment, doubt, pain and suffering. ||1||Pause||

**ਸਿਮਰਉ ਦਿਨੁ ਰੈਨਿ ; ਗੁਰ ਕੇ ਚਰਨਾ ॥** (1303-6, ਕਾਨੜਾ, ਮਃ 5)

I meditate in remembrance, day and night, on the Guru's Feet.

**ਜਤ ਕਤ ਪੇਖਉ ; ਤੁਮਰੀ ਸਰਨਾ ॥੧॥** (1303-6, ਕਾਨੜਾ, ਮਃ 5)

Wherever I look, I see Your Sanctuary. ||1||

**ਸੰਤ ਪ੍ਰਸਾਦਿ ; ਹਰਿ ਕੇ ਗੁਨ ਗਾਇਆ ॥** (1303-7, ਕਾਨੜਾ, ਮਃ 5)

By the Grace of the Saints, I sing the Glorious Praises of Almighty.

**ਗੁਰ ਭੇਟਤ ; ਨਾਨਕ ਸੁਖੁ ਪਾਇਆ ॥੨॥੮॥੨੭॥** (1303-7, ਕਾਨੜਾ, ਮਃ 5)

Meeting with the Guru, Nanak has found peace. ||2||8||27||

**ਕਾਨੜਾ , ਮਹਲਾ ੫ ॥** (1303-8)

Kaanraa, Fifth Mahl:

**ਸਿਮਰਤ ਨਾਮੁ ; ਮਨਹਿ ਸੁਖੁ ਪਾਈਐ ॥** (1303-8, ਕਾਨੜਾ, ਮਃ 5)

Meditating in remembrance on the Naam, peace of mind is found.

**ਸਾਧ ਜਨਾ ਮਿਲਿ ; ਹਰਿ ਜਸੁ ਗਾਈਐ ॥੧॥ ਰਹਾਉ ॥** (1303-8, ਕਾਨੜਾ, ਮਃ 5)

Meeting the Holy Saint, sing the Praises of Almighty. ||1||Pause||

**ਕਰਿ ਕਿਰਪਾ ; ਪ੍ਰਭ ਰਿਦੈ ਬਸੇਰੋ ॥** (1303-9, ਕਾਨੜਾ, ਮਃ 5)

Granting His Grace, God has come to dwell within my heart.

**ਚਰਨ ਸੰਤਨ ਕੈ ; ਮਾਥਾ ਮੇਰੋ ॥੧॥** (1303-9, ਕਾਨੜਾ, ਮਃ 5)

I touch my forehead to the feet of the Saints. ||1||

**ਪਾਰਬ੍ਰਹਮ ਕਉ ; ਸਿਮਰਹੁ ਮਨਾਂ ॥** (1303-9, ਕਾਨੜਾ, ਮਃ 5)

Meditate, O my mind, on the Supreme Lord God.

**ਗੁਰਮੁਖਿ ਨਾਨਕ ; ਹਰਿ ਜਸੁ ਸੁਨਾਂ ॥੨॥੯॥੨੮॥** (1303-10, ਕਾਨੜਾ, ਮਃ 5)

As Gurmukh, Nanak listens to the Praises of Almighty. ||2||9||28||

**ਕਾਨੜਾ , ਮਹਲਾ ੫ ॥** (1303-10)

Kaanraa, Fifth Mahl:

**ਮੇਰੇ ਮਨ ; ਪ੍ਰੀਤਿ ਚਰਨ ਪ੍ਰਭ ਪਰਸਨ ॥** (1303-10, ਕਾਨੜਾ, ਮਃ 5)

My mind loves to touch the Feet of God.

**ਰਸਨਾ ਹਰਿ ਹਰਿ ਭੋਜਨਿ ਤ੍ਰਿਪਤਾਨੀ ;**
**ਅਖੀਅਨ ਕਉ ਸੰਤੋਖੁ ਪ੍ਰਭ ਦਰਸਨ ॥੧॥ ਰਹਾਉ ॥** (1303-11, ਕਾਨੜਾ, ਮਃ 5)

My tongue is satisfied with the Food of Almighty, Har, Har. My eyes are contented with the Sight (Darshan) of God. ||1||Pause||

**ਕਰਨਨਿ ਪੂਰਿ ਰਹਿਓ , ਜਸੁ ਪ੍ਰੀਤਮ ;**
**ਕਲਮਲ ਦੋਖ , ਸਗਲ ਮਲ ਹਰਸਨ ॥** (1303-11, ਕਾਨੜਾ, ਮਃ 5)

My ears are filled with the Praise of my Beloved; all my foul sins and faults are erased.

**ਪਾਵਨ ਧਾਵਨ ਸੁਆਮੀ ਸੁਖ ਪੰਥਾ ;**
**ਅੰਗ ਸੰਗ ਕਾਇਆ ਸੰਤ ਸਰਸਨ ॥੧॥ (ਕਾਂਇਆ ਬੋਲੋ)** (1303-12, ਕਾਨੜਾ, ਮਃ 5)

My feet follow the Path of Peace to my Lord and Master; my body and limbs joyfully blossom forth in the Society of the Saints. ||1||

**ਸਰਨਿ ਗਹੀ ਪੂਰਨ ਅਬਿਨਾਸੀ ;**
**ਆਨ ਉਪਾਵ ਥਕਿਤ ਨਹੀ ਕਰਸਨ ॥** (1303-13, ਕਾਨੜਾ, ਮਃ 5)

I have taken Sanctuary in my Perfect, Eternal, Imperishable Lord. I do not bother trying anything else.

**ਕਰੁ ਗਹਿ ਲੀਏ ਨਾਨਕ ਜਨ ਅਪਨੇ ;**
**ਅੰਧ ਘੋਰ ਸਾਗਰ ਨਹੀ ਮਰਸਨ ॥੨॥੧੦॥੨੯॥** (1303-14, ਕਾਨੜਾ, ਮਃ 5)

Taking them by the hand, Guru Nanak says, God saves His humble servants; they shall not perish in the deep, dark world-ocean. ||2||10||29||

**ਕਾਨੜਾ , ਮਹਲਾ ੫ ॥** (1303-14)

Kaanraa, Fifth Mahl:

**ਕੁਹਕਤ ਕਪਟ ਖਪਟ , ਖਲ ਗਰਜਤ ;**
**ਮਰਜਤ ਮੀਚੁ , ਅਨਿਕ ਬਰੀਆ ॥੧॥ ਰਹਾਉ ॥** (1303-15, ਕਾਨੜਾ, ਮਃ 5)

Those fools who bellow with rage and destructive deceit, are crushed and killed innumerable times. ||1||Pause||

**ਅਹੰ ਮਤ , ਅਨ ਰਤ , ਕੁਮਿਤ ਹਿਤ ;**
**ਪ੍ਰੀਤਮ ਪੇਖਤ , ਭ੍ਰਮਤ ਲਾਖ ਗਰੀਆ ॥੧॥** (1303-15, ਕਾਨੜਾ, ਮਃ 5)

Intoxicated with egotism and imbued with other tastes, I am in love with my evil enemies. My Beloved watches over me as I wander through thousands of incarnations. ||1||

**ਅਨਿਤ ਬਿਉਹਾਰ , ਅਚਾਰ , ਬਿਧਿ ਹੀਨਤ ;**
**ਮਮ , ਮਦ ਮਾਤ , ਕੋਪ ਜਰੀਆ ॥** (1303-16, ਕਾਨੜਾ, ਮਃ 5)

My dealings are false, and my lifestyle is chaotic. Intoxicated with the wine of emotion, I am burning in the fire of anger.

**ਕਰੁਣ ਕ੍ਰਿਪਾਲ , ਗੁੋਪਾਲ , ਦੀਨ ਬੰਧੁ ;**
**ਨਾਨਕ , ਉਧਰੁ ਸਰਨਿ ਪਰੀਆ ॥੨॥੧੧॥੩੦॥** (1303-17, ਕਾਨੜਾ, ਮਃ 5)

O Merciful Lord of the World, Embodiment of Compassion, Relative of the meek and the poor, please save Nanak; I seek Your Sanctuary. ||2||11||30||

**ਕਾਨੜਾ , ਮਹਲਾ ੫ ॥** (1303-18)

Kaanraa, Fifth Mahl:

**ਜੀਅ ਪ੍ਰਾਨ ; ਮਾਨ ਦਾਤਾ ॥** (1303-18, ਕਾਨੜਾ, ਮਃ 5)

The Giver of the soul, the breath of life and honor

**ਹਰਿ ਬਿਸਰਤੇ ਹੀ ; ਹਾਨਿ ॥੧॥ ਰਹਾਉ ॥** (1303-18, ਕਾਨੜਾ, ਮਃ 5)

- forgetting Almighty, all is lost. ||1||Pause||

**ਗੋਬਿੰਦ ਤਿਆਗਿ , ਆਨ ਲਾਗਹਿ ;**
**ਅੰਮ੍ਰਿਤੋ ਡਾਰਿ ਭੂਮਿ ਪਾਗਹਿ ॥** (1303-18, ਕਾਨੜਾ, ਮਃ 5)

You have forsaken Almighty of the Universe, and become attached to another - you are throwing away the Ambrosial Nectar, to take dust.

**ਬਿਖੈ ਰਸ ਸਿਉ , ਆਸਕਤ ਮੂੜੇ ;** (ਆਸੱਕਤ ਬੋਲੋ)
**ਕਾਹੇ ਸੁਖ ਮਾਨਿ ॥੧॥** (1303-19, ਕਾਨੜਾ, ਮਃ 5)

What do you expect from corrupt pleasures? You fool! What makes you think that they will bring peace? ||1||

ਅੰਗ ੧੩੦੪

**ਕਾਮਿ ਕ੍ਰੋਧਿ ਲੋਭਿ ਬਿਆਪਿਓ ; ਜਨਮ ਹੀ ਕੀ ਖਾਨਿ ॥** (1304-1, ਕਾਨੜਾ, ਮਃ 5)

Engrossed in unfulfilled sexual desire, unresolved anger and greed, you shall be consigned to reincarnation.

**ਪਤਿਤ ਪਾਵਨ ਸਰਨਿ ਆਇਓ ;**
**ਉਧਰੁ ਨਾਨਕ ਜਾਨਿ ॥੨॥੧੨॥੩੧॥** (1304-1, ਕਾਨੜਾ, ਮਃ 5)

But I have entered the Sanctuary of the Purifier of sinners. Guru Nanak says, I know that I shall be saved. ||2||12||31||

**ਕਾਨੜਾ , ਮਹਲਾ ੫ ॥** (1304-2)

Kaanraa, Fifth Mahl:

**ਅਵਿਲੋਕਉ ; ਰਾਮ ਕੋ ਮੁਖਾਰਬਿੰਦ ॥ (ਮੁਖਾਰ-ਬਿੰਦ ਬੋਲੋ)** (1304-2, ਕਾਨੜਾ, ਮਃ 5)

I gaze on the Lotus-like Face of Almighty.

**ਖੋਜਤ ਖੋਜਤ ਰਤਨੁ ਪਾਇਓ ;**
**ਬਿਸਰੀ ਸਭ ਚਿੰਦ ॥੧॥ ਰਹਾਉ ॥** (1304-2, ਕਾਨੜਾ, ਮਃ 5)

Searching and seeking, I have found the Jewel. I am totally rid of all anxiety. ||1||Pause||

**ਚਰਨ ਕਮਲ ; ਰਿਦੈ ਧਾਰਿ ॥** (1304-3, ਕਾਨੜਾ, ਮਃ 5)

Enshrining His Lotus Feet within my heart,

**ਉਤਰਿਆ ; ਦੁਖੁ ਮੰਦ ॥੧॥** (1304-3, ਕਾਨੜਾ, ਮਃ 5)

pain and wickedness have been dispelled. ||1||

**ਰਾਜ ਧਨੁ , ਪਰਵਾਰੁ ਮੇਰੈ ; ਸਰਬਸੋ ਗੋਬਿੰਦ ॥ (ਸਰਬ-ਸੋ ਬੋਲੋ)** (1304-3, ਕਾਨੜਾ, ਮਃ 5)

Almighty of all the Universe is my kingdom, wealth and family.

**ਸਾਧ ਸੰਗਮਿ ਲਾਭੁ ਪਾਇਓ ;**
**ਨਾਨਕ , ਫਿਰਿ ਨ ਮਰੰਦ ॥੨॥੧੩॥੩੨॥** (1304-4, ਕਾਨੜਾ, ਮਃ 5)

In the Saadh Sangat, the Company of the Holy, Nanak has earned the Profit; he shall never die again. ||2||13||32||

## ਕਾਨੜਾ , ਮਹਲਾ ੫ ; ਘਰੁ ੫ (1304-5)

Kaanraa, Fifth Mahl, Fifth House:

**ੴ ; ਸਤਿਗੁਰ ਪ੍ਰਸਾਦਿ ॥** (1304-5)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

**ਪ੍ਰਭ ਪੂਜਹੋ ; ਨਾਮੁ ਅਰਾਧਿ ॥ (ਪੂਜ-ਹੋ ਬੋਲੋ)** (1304-6, ਕਾਨੜਾ, ਮਃ 5)

Worship God, and adore His Name.

**ਗੁਰ ਸਤਿਗੁਰ ; ਚਰਨੀ ਲਾਗਿ ॥** (1304-6, ਕਾਨੜਾ, ਮਃ 5)

Grasp the Feet of the Guru, the True Guru.

**ਹਰਿ ਪਾਵਹੁ ; ਮਨੁ ਅਗਾਧਿ ॥** (1304-6, ਕਾਨੜਾ, ਮਃ 5)

The Unfathomable Lord shall come into your mind,

**ਜਗੁ ਜੀਤੋ ਹੋ ; ਹੋ ਗੁਰ ਕਿਰਪਾਧਿ ॥੧॥ ਰਹਾਉ ॥** (1304-6, ਕਾਨੜਾ, ਮਃ 5)

and by Guru's Grace, you shall be victorious in this world. ||1||Pause||

**ਅਨਿਕ ਪੂਜਾ ਮੈ ਬਹੁ ਬਿਧਿ ਖੋਜੀ ;
ਸਾ ਪੂਜਾ ਜਿ ਹਰਿ ਭਾਵਾਸਿ ॥** (1304-7, ਕਾਨੜਾ, ਮਃ 5)

I have studied countless ways of worship in all sorts of ways, but that alone is worship, which is pleasing to Almighty's Will.

**ਮਾਟੀ ਕੀ ਇਹ ਪੁਤਰੀ ਜੋਰੀ ; ਕਿਆ ਏਹ ਕਰਮ ਕਮਾਸਿ ॥** (1304-7, ਕਾਨੜਾ, ਮਃ 5)

This body-puppet is made of clay - what can it do by itself?

**ਪ੍ਰਭ ਬਾਹ ਪਕਰਿ ਜਿਸੁ ਮਾਰਗਿ ਪਾਵਹੁ ;
ਸੋ ਤੁਧੁ ਜੰਤ ਮਿਲਾਸਿ ॥੧॥** (1304-8, ਕਾਨੜਾ, ਮਃ 5)

O God, those humble beings meet You, whom You grasp by the arm, and place on the Path. ||1||

**ਅਵਰ ਓਟ ਮੈ ਕੋਇ ਨ ਸੂਝੈ ; ਇਕ ਹਰਿ ਕੀ ਓਟ ਮੈ ਆਸ ॥** (1304-9, ਕਾਨੜਾ, ਮਃ 5)

I do not know of any other support; Dear Almighty, You are my only Hope and Support.

**ਕਿਆ ਦੀਨੁ ; ਕਰੇ ਅਰਦਾਸਿ ॥** (1304-9, ਕਾਨੜਾ, ਮਃ 5)

I am meek and poor - what prayer can I offer?

**ਜਉ ਸਭ ਘਟਿ ; ਪ੍ਰਭੂ ਨਿਵਾਸ ॥** (1304-9, ਕਾਨੜਾ, ਮਃ 5)

God abides in every heart.

**ਪ੍ਰਭ ਚਰਨਨ ਕੀ ; ਮਨਿ ਪਿਆਸ ॥** (1304-10, ਕਾਨੜਾ, ਮਃ 5)

My mind is thirsty for the Feet of God.

**ਜਨ ਨਾਨਕ ਦਾਸੁ ਕਹੀਅਤੁ ਹੈ ਤੁਮ੍ਰਾ ;**
**ਹਉ ਬਲਿ ਬਲਿ ਸਦ ਬਲਿ ਜਾਸ ॥੨॥੧॥੩੩॥** (1304-10, ਕਾਨੜਾ, ਮਃ 5)

Servant Nanak, Your slave, speaks: I am a sacrifice, a sacrifice, forever a sacrifice to You. ||2||1||33||

**ਕਾਨੜਾ , ਮਹਲਾ ੫ ; ਘਰੁ ੬** (1304-12)

Kaanraa, Fifth Mahl, Sixth House:

**ੴ ; ਸਤਿਗੁਰ ਪ੍ਰਸਾਦਿ ॥** (1304-12)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

**ਜਗਤ ਉਧਾਰਨ ; ਨਾਮ ਪ੍ਰਿਅ ਤੇਰੈ ॥** (1304-13, ਕਾਨੜਾ, ਮਃ 5)

Your Name, O my Beloved, is the Saving Grace of the world.

**ਨਵ ਨਿਧਿ ਨਾਮੁ ; ਨਿਧਾਨੁ ਹਰਿ ਕੇਰੈ ॥** (1304-13, ਕਾਨੜਾ, ਮਃ 5)

Almighty's Name is the wealth of the nine treasures.

**ਹਰਿ ਰੰਗ ਰੰਗ ; ਰੰਗ ਅਨੂਪੇਰੈ ॥** (1304-13, ਕਾਨੜਾ, ਮਃ 5)

One who is imbued with the Love of the Incomparably Beautiful Lord is joyful.

**ਕਾਹੇ ਰੇ ਮਨ ; ਮੋਹਿ ਮਗਨੇਰੈ ॥** (1304-13, ਕਾਨੜਾ, ਮਃ 5)

O mind, why do you cling to emotional attachments?

**ਨੈਨਹੁ ਦੇਖੁ ; ਸਾਧ ਦਰਸੇਰੈ** ॥ (1304-14, ਕਾਨੜਾ, ਮਃ 5)

With your eyes, gaze upon the Sight (Darshan) of the Holy.

**ਸੋ ਪਾਵੈ ; ਜਿਸੁ ਲਿਖਤੁ ਲਿਲੇਰੈ ॥੧॥ ਰਹਾਉ ॥** (1304-14, ਕਾਨੜਾ, ਮਃ 5)

They alone find it, who have such destiny inscribed upon their foreheads. ||1||Pause||

**ਸੇਵਉ ਸਾਧ ; ਸੰਤ ਚਰਨੇਰੈ ॥** (1304-14, ਕਾਨੜਾ, ਮਃ 5)

I serve at the feet of the Holy Saints.

**ਬਾਂਛਉ ਧੂਰਿ ; ਪਵਿਤ੍ਰ ਕਰੇਰੈ ॥** (1304-15, ਕਾਨੜਾ, ਮਃ 5)

I long for the dust of their feet, which purifies and sanctifies.

**ਅਠਸਠਿ ਮਜਨੁ ; ਮੈਲੁ ਕਟੇਰੈ ॥ (ਮੱਜਨੁ ਬੋਲੋ)** (1304-15, ਕਾਨੜਾ, ਮਃ 5)

Just like the sixty-eight sacred shrines of pilgrimage, it washes away filth and pollution.

**ਸਾਸਿ ਸਾਸਿ ਧਿਆਵਹੁ ; ਮੁਖੁ ਨਹੀ ਮੋਰੈ ॥** (1304-15, ਕਾਨੜਾ, ਮਃ 5)

With each and every breath I meditate on Him, and never turn my face away.

**ਕਿਛੁ ਸੰਗਿ ਨ ਚਾਲੈ ; ਲਾਖ ਕਰੋਰੈ ॥** (1304-16, ਕਾਨੜਾ, ਮਃ 5)

Of your thousands and millions, nothing shall go along with you.

**ਪ੍ਰਭ ਜੀ ਕੋ ਨਾਮੁ ; ਅੰਤਿ ਪੁਕਰੋਰੈ ॥੧॥ (ਪੁਕਰੋ-ਰੈ ਬੋਲੋ)** (1304-16, ਕਾਨੜਾ, ਮਃ 5)

Only the Name of God will call to you in the end. ||1||

**ਮਨਸਾ ਮਾਨਿ ; ਏਕ ਨਿਰੰਕੇਰੈ ॥** (1304-16, ਕਾਨੜਾ, ਮਃ 5)

Let it be your wish to honor and obey the One Formless Lord.

**ਸਗਲ ਤਿਆਗਹੁ ; ਭਾਉ ਦੂਜੇਰੈ ॥ (ਦੂਜੇ-ਰੈ ਬੋਲੋ)** (1304-17, ਕਾਨੜਾ, ਮਃ 5)

Abandon the love of everything else.

**ਕਵਨ ਕਹਾਂ ਹਉ ; ਗੁਨ ਪ੍ਰਿਅ ਤੇਰੈ ॥** (1304-17, ਕਾਨੜਾ, ਮਃ 5)

What Glorious Praises of Yours can I utter, O my Beloved?

**ਬਰਨਿ ਨ ਸਾਕਉ ; ਏਕ ਟੁਲੇਰੈ ॥** (1304-17, ਕਾਨੜਾ, ਮਃ 5)

I cannot describe even one of Your Virtues.

**ਦਰਸਨ ਪਿਆਸ ; ਬਹੁਤੁ ਮਨਿ ਮੇਰੈ ॥** (1304-18, ਕਾਨੜਾ, ਮਃ 5)

My mind is so thirsty for the Sight (Darshan) of His Darshan.

**ਮਿਲੁ ਨਾਨਕ ਦੇਵ ; ਜਗਤ ਗੁਰ ਕੇਰੈ ॥੨॥੧॥੩੪॥** (1304-18, ਕਾਨੜਾ, ਮਃ 5)

Please come and meet Nanak, O Divine Guru of the World. ||2||1||34||

ਅੰਗ ੧੩੦੫

**ਕਾਨੜਾ , ਮਹਲਾ ੫ ॥** (1305-1)

Kaanraa, Fifth Mahl:

**ਐਸੀ ਕਉਨ ਬਿਧੇ ; ਦਰਸਨ ਪਰਸਨਾ ॥੧॥ ਰਹਾਉ ॥** (1305-1, ਕਾਨੜਾ, ਮਃ 5)

How may I obtain the Sight (Darshan) of Your Darshan? ||1||Pause||

**ਆਸ ਪਿਆਸ ਸਫਲ ਮੂਰਤਿ ;**
**ਉਮਗਿ ਹੀਉ ਤਰਸਨਾ ॥੧॥ (ਪੋਲਾ ਬੋਲੋ)** (1305-1, ਕਾਨੜਾ, ਮਃ 5)

I hope and thirst for Your wish-fulfilling image; my heart yearns and longs for You. ||1||

**ਦੀਨ ਲੀਨ , ਪਿਆਸ ਮੀਨ ; ਸੰਤਨਾ ਹਰਿ ਸੰਤਨਾ ॥** (1305-2, ਕਾਨੜਾ, ਮਃ 5)

The meek and humble Saints are like thirsty fish; the Saints of Almighty are absorbed in Him.

**ਹਰਿ ਸੰਤਨਾ ਕੀ ; ਰੇਨ ॥** (1305-2, ਕਾਨੜਾ, ਮਃ 5)

I am the dust of the feet of Almighty's Saints.

**ਹੀਉ ; ਅਰਪਿ ਦੇਨ ॥** (1305-3, ਕਾਨੜਾ, ਮਃ 5)

I dedicate my heart to them.

**ਪ੍ਰਭ ; ਭਏ ਹੈ ਕਿਰਪੇਨ ॥** (1305-3, ਕਾਨੜਾ, ਮਃ 5)

God has become Merciful to me.

**ਮਾਨੁ ਮੋਹੁ ਤਿਆਗਿ ਛੋਡਿਓ ;**
**ਤਉ ਨਾਨਕ , ਹਰਿ ਜੀਉ ਭੇਟਨਾ ॥੨॥੨॥੩੫॥** (1305-3, ਕਾਨੜਾ, ਮਃ 5)

Renouncing pride and leaving behind emotional attachment, Guru Nanak says, one meets with the Dear Lord. ||2||2||35||

**ਕਾਨੜਾ , ਮਹਲਾ ੫ ॥** (1305-4)

Kaanraa, Fifth Mahl:

**ਰੰਗਾ ਰੰਗ ; ਰੰਗਨ ਕੇ ਰੰਗਾ ॥** (1305-4, ਕਾਨੜਾ, ਮਃ 5)

The Playful Lord imbues all with the Color of His Love.

**ਕੀਟ ਹਸਤ ; ਪੂਰਨ ਸਭ ਸੰਗਾ ॥੧॥ ਰਹਾਉ ॥** (1305-4, ਕਾਨੜਾ, ਮਃ 5)

From the ant to the elephant, He is permeating and pervading all. ||1||Pause||

**ਬਰਤ ਨੇਮ ; ਤੀਰਥ ਸਹਿਤ ਗੰਗਾ ॥** (1305-5, ਕਾਨੜਾ, ਮਃ 5)

Some go on fasts, make vows, and take pilgrimages to sacred shrines on the Ganges.

**ਜਲੁ ਹੇਵਤ ; ਭੂਖ ਅਰੁ ਨੰਗਾ ॥** (1305-5, ਕਾਨੜਾ, ਮਃ 5)

They stand naked in the water, enduring hunger and poverty.

**ਪੂਜਾਚਾਰ ; ਕਰਤ ਮੇਲੰਗਾ ॥** (1305-5, ਕਾਨੜਾ, ਮਃ 5)

They sit cross-legged, perform worship services and do good deeds.

**ਚਕ੍ਰ ਕਰਮ ; ਤਿਲਕ ਖਾਟੰਗਾ ॥** (1305-6, ਕਾਨੜਾ, ਮਃ 5)

They apply religious symbols to their bodies, and ceremonial marks to their limbs.

**ਦਰਸਨੁ ਭੇਟੇ ; ਬਿਨੁ ਸਤਸੰਗਾ ॥੧॥** (1305-6, ਕਾਨੜਾ, ਮਃ 5)

They read through the Shaastras, but they do not join the Sat Sangat, the True Congregation. ||1||

**ਹਠਿ ਨਿਗ੍ਰਹਿ ; ਅਤਿ ਰਹਤ ਬਿਟੰਗਾ ॥** (1305-6, ਕਾਨੜਾ, ਮਃ 5)

They stubbornly practice ritualistic postures, standing on their heads.

**ਹਉ ਰੋਗੁ ਬਿਆਪੈ ; ਚੁਕੈ ਨ ਭੰਗਾ ॥** (1305-7, ਕਾਨੜਾ, ਮਃ 5)

They are afflicted with the disease of egotism, and their faults are not covered up.

**ਕਾਮ ਕ੍ਰੋਧ ; ਅਤਿ ਤ੍ਰਿਸਨ ਜਰੰਗਾ ॥** (1305-7, ਕਾਨੜਾ, ਮਃ 5)

They burn in the fire of sexual frustration, unresolved anger and compulsive desire.

**ਸੋ ਮੁਕਤੁ ਨਾਨਕ ; ਜਿਸੁ ਸਤਿਗੁਰੁ ਚੰਗਾ ॥੨॥੩॥੩੬॥** (1305-7, ਕਾਨੜਾ, ਮਃ 5)

He alone is liberated, Guru Nanak says, whose True Guru is Good. ||2||3||36||

**ਕਾਨੜਾ , ਮਹਲਾ ੫ ਘਰੁ ੭ (ਮਹੱਲਾ ਪੰਜਵਾ ਘਰੁ ਸੱਤਵਾ ਬੋਲੋ)** (1305-9)

Kaanraa, Fifth Mahl, Seventh House:

**ੴ ; ਸਤਿਗੁਰ ਪ੍ਰਸਾਦਿ ॥** (1305-9)

One Universal Creator God. By The Grace Of The True Guru:

**ਤਿਖ , ਬੂਝਿ ਗਈ ; ਗਈ ਮਿਲਿ , ਸਾਧ ਜਨਾ ॥** (1305-10, ਕਾਨੜਾ, ਮਃ 5)

My thirst has been quenched, meeting with the Holy.

**ਪੰਚ ਭਾਗੇ ਚੋਰ , ਸਹਜੇ ਸੁਖੈਨੋ ;**
**ਹਰੇ ਗੁਨ ਗਾਵਤੀ ਗਾਵਤੀ , ਗਾਵਤੀ ਦਰਸ ਪਿਆਰਿ ॥੧॥ਰਹਾਉ॥** (1305-10,ਕਾਨੜਾ,ਮਃ 5)

The five thieves have run away, and I am in peace and poise; singing, singing, singing the Glorious Praises of Almighty, I obtain the Sight (Darshan) of my Beloved. ||1||Pause||

**ਜੈਸੀ ਕਰੀ ਪ੍ਰਭ ਮੋ ਸਿਉ , ਮੋ ਸਿਉ ; ਐਸੀ ਹਉ ਕੈਸੇ ਕਰਉ ॥** (1305-11,ਕਾਨੜਾ,ਮਃ 5)

That which God has done for me - how can I do that for Him in return?

**ਹੀਉ ਤੁਮ੍ਾਰੇ ਬਲਿ ਬਲੇ ; ਬਲਿ ਬਲੇ , ਬਲਿ ਗਈ ॥੧॥** (1305-11, ਕਾਨੜਾ, ਮਃ 5)

I make my heart a sacrifice, a sacrifice, a sacrifice, a sacrifice, a sacrifice to You. ||1||

**ਪਹਿਲੇ ਪੈ ਸੰਤ ਪਾਇ ; (ਪਾਂਇ ਬੋਲੋ)**
**ਧਿਆਇ ਧਿਆਇ ਪ੍ਰੀਤਿ ਲਾਇ ॥** (1305-12, ਕਾਨੜਾ, ਮਃ 5)

First, I fall at the feet of the Saints; I meditate, meditate, lovingly attuned to You.

**ਪ੍ਰਭ ਥਾਨੁ ਤੇਰੋ ਕੇਹਰੋ ; ਜਿਤੁ , ਜੰਤਨ ਕਰਿ ਬੀਚਾਰੁ ॥** (1305-12, ਕਾਨੜਾ, ਮਃ 5)

O God, where is that Place, where You contemplate all Your beings?

**ਅਨਿਕ ਦਾਸ ; ਕੀਰਤਿ ਕਰਹਿ ਤੁਹਾਰੀ ॥** (1305-13, ਕਾਨੜਾ, ਮਃ 5)

Countless slaves sing Your Praises.

**ਸੋਈ ਮਿਲਿਓ , ਜੋ ਭਾਵਤੋ ;**
**ਜਨ ਨਾਨਕ , ਠਾਕੁਰ ਰਹਿਓ ਸਮਾਇ ॥** (1305-13, ਕਾਨੜਾ, ਮਃ 5)

He alone meets You, who is pleasing to Your Will. Servant Nanak remains absorbed in his Lord and Master.

**ਏਕ ਤੂਹੀ ; ਤੂਹੀ ਤੂਹੀ ॥੨॥੧॥੩੭॥** (1305-14, ਕਾਨੜਾ, ਮਃ 5)

You, You, You alone, Lord. ||2||1||37||

**ਕਾਨੜਾ , ਮਹਲਾ ੫ ; ਘਰੁ ੮ (ਮਹੱਲਾ ਪੰਜਵਾ ਘਰੁ ਅੱਠਵਾ ਬੋਲੋ)** (1305-15)

Kaanraa, Fifth Mahl, Eighth House:

**ੴ ; ਸਤਿਗੁਰ ਪ੍ਰਸਾਦਿ ॥** (1305-15)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

**ਤਿਆਗੀਐ ਗੁਮਾਨੁ ਮਾਨੁ , ਪੇਖਤਾ ਦਇਆਲ ਲਾਲ ;**
**ਹਾਂ ਹਾਂ ਮਨ ਚਰਨ ਰੇਨ ॥੧॥ ਰਹਾਉ ॥** (1305-16, ਕਾਨੜਾ, ਮਃ 5)

Give up your pride and your self-conceit; the Loving, Merciful Lord is watching over all. O mind, become the dust of His Feet. ||1||Pause||

**ਹਰਿ ਸੰਤ ਮੰਤ ; ਗੁਪਾਲ ਗਿਆਨ ਧਿਆਨ ॥੧॥** (1305-16, ਕਾਨੜਾ, ਮਃ 5)

Through the Mantra of Almighty's Saints, experience the spiritual wisdom and meditation of Almighty of the World. ||1||

**ਹਿਰਦੈ ਗੋਬਿੰਦ ਗਾਇ , ਚਰਨ ਕਮਲ ਪ੍ਰੀਤਿ ਲਾਇ ;**
**ਦੀਨ ਦਇਆਲ ਮੋਹਨਾ ॥** (1305-17, ਕਾਨੜਾ, ਮਃ 5)

Within your heart, sing the Praises of Almighty of the Universe, and be lovingly attuned to His Lotus Feet. He is the Fascinating Lord, Merciful to the meek and the humble.

**ਕ੍ਰਿਪਾਲ ਦਇਆ ; ਮਇਆ ਧਾਰਿ ॥** (1305-18, ਕਾਨੜਾ, ਮਃ 5)

O Merciful Lord, please bless me with Your Kindness and Compassion.

**ਨਾਨਕੁ ਮਾਗੈ ; ਨਾਮੁ ਦਾਨੁ ॥** (1305-18, ਕਾਨੜਾ, ਮਃ 5)

Nanak begs for the Gift of the Naam, the Name of Almighty.

**ਤਜਿ ਮੋਹੁ ਭਰਮੁ ; ਸਗਲ ਅਭਿਮਾਨੁ ॥੨॥੧॥੩੮॥** (1305-18, ਕਾਨੜਾ, ਮਃ 5)

I have abandoned emotional attachment, doubt and all egotistical pride. ||2||1||38||

**ਕਾਨੜਾ , ਮਹਲਾ ੫ ॥** (1305-19)

Kaanraa, Fifth Mahl:

**ਪ੍ਰਭ ਕਹਨ , ਮਲਨ ਦਹਨ , ਲਹਨ , ਗੁਰ ਮਿਲੇ ;**
**ਆਨ ਨਹੀ ਉਪਾਉ ॥੧॥ ਰਹਾਉ ॥** (1305-19, ਕਾਨੜਾ, ਮਃ 5)

Speaking of God, filth and pollution are burnt away; This comes by meeting with the Guru, and not by any other efforts. ||1||Pause||

ਅੰਗ ੧੩੦੬

**ਤਟਨ ਖਟਨ , ਜਟਨ ਹੋਮਨ ;** (ਪੋਲਾ ਬੋਲੋ)
**ਨਾਹੀ ਡੰਡਧਾਰ ਸੁਆਉ ॥੧॥** (ਡੰਡ–ਧਾਰ ਬੋਲੋ) (1306-1, ਕਾਨੜਾ, ਮਃ 5)

Making pilgrimages to sacred rivers, observing the six rituals, wearing matted and tangled hair, performing fire sacrifices and carrying ceremonial walking sticks - none of these are of any use. ||1||

## ਜਤਨ ਭਾਂਤਨ ਤਪਨ ਭ੍ਰਮਨ , ਅਨਿਕ ਕਥਨ ਕਥਤੇ ;
## ਨਹੀ ਥਾਹ ਪਾਈ , ਠਾਉ ॥ (1306-1, ਕਾਨੜਾ, ਮਃ 5)

All sorts of efforts, austerities, wanderings and various speeches - none of these will lead you to find Almighty's Place.

## ਸੋਧਿ , ਸਗਰ ਸੋਧਨਾ ;
## ਸੁਖੁ ਨਾਨਕਾ , ਭਜੁ ਨਾਉ ॥੨॥੨॥੩੯॥ (ਭੱਜ ਨਹੀਂ ਬੋਲਣਾ) (1306-2, ਕਾਨੜਾ, ਮਃ 5)

I have considered all considerations, Guru Nanak says, but peace comes only by vibrating and meditating on the Name. ||2||2||39||

## ਕਾਨੜਾ , ਮਹਲਾ ੫ ; ਘਰੁ ੯ (ਮਹੱਲਾ ਪੰਜਵਾ ਘਰੁ ਨਾਵਾ ਬੋਲੋ) (1306-3)

Kaanraa, Fifth Mahl, Ninth House:

## ੴ ; ਸਤਿਗੁਰ ਪ੍ਰਸਾਦਿ ॥ (1306-3)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru’s grace.

## ਪਤਿਤ ਪਾਵਨੁ ਭਗਤਿ ਬਛਲੁ ;
## ਭੈ ਹਰਨ ਤਾਰਨ ਤਰਨ ॥੧॥ ਰਹਾਉ ॥ (1306-4, ਕਾਨੜਾ, ਮਃ 5)

The Purifier of sinners, the Lover of His devotees, the Destroyer of fear - He carries us across to the other side. ||1||Pause||

## ਨੈਨ ਤਿਪਤੇ ਦਰਸੁ ਪੇਖਿ ; ਜਸੁ ਤੋਖਿ ਸੁਨਤ ਕਰਨ ॥੧॥ (1306-4, ਕਾਨੜਾ, ਮਃ 5)

My eyes are satisfied, gazing upon the Sight (Darshan) of His Darshan; my ears are satisfied, hearing His Praise. ||1||

## ਪ੍ਰਾਨ ਨਾਥ ਅਨਾਥ ਦਾਤੇ ; ਦੀਨ ਗੋਬਿਦ ਸਰਨ ॥ (1306-5, ਕਾਨੜਾ, ਮਃ 5)

He is the Master of the praanaa, the breath of life; He is the Giver of Support to the unsupported. I am meek and poor - I seek the Sanctuary of Almighty of the Universe.

**ਆਸ ਪੂਰਨ ਦੁਖ ਬਿਨਾਸਨ ;**
**ਗਹੀ ਓਟ ਨਾਨਕ ਹਰਿ ਚਰਨ ॥੨॥੧॥੪੦॥** (1306-5, ਕਾਨੜਾ, ਮਃ 5)

He is the Fulfiller of hope, the Destroyer of pain. Nanak grasps the Support of the Feet of Almighty. ||2||1||40||

**ਕਾਨੜਾ , ਮਹਲਾ ੫ ॥** (1306-6)

Kaanraa, Fifth Mahl:

**ਚਰਨ ਸਰਨ ਦਇਆਲ ਠਾਕੁਰ ; ਆਨ ਨਾਹੀ ਜਾਇ ॥** (1306-6, ਕਾਨੜਾ, ਮਃ 5)

I seek the Sanctuary of the Feet of my Merciful Lord and Master; I do not go anywhere else.

**ਪਤਿਤ ਪਾਵਨ ਬਿਰਦੁ ਸੁਆਮੀ ;**
**ਉਧਰਤੇ ਹਰਿ ਧਿਆਇ ॥੧॥ ਰਹਾਉ ॥ (ਉਧਰ-ਤੇ ਬੋਲੋ)** (1306-7, ਕਾਨੜਾ, ਮਃ 5)

It is the Inherent Nature of our Lord and Master to purify sinners. Those who meditate on Almighty are saved. ||1||Pause||

**ਸੈਸਾਰ ਗਾਰ ਬਿਕਾਰ ਸਾਗਰ ; ਪਤਿਤ ਮੋਹ ਮਾਨ ਅੰਧ ॥** (1306-7, ਕਾਨੜਾ, ਮਃ 5)

The world is a swamp of wickedness and corruption. The blind sinner has fallen into the ocean of emotional attachment and pride,

**ਬਿਕਲ ਮਾਇਆ ; ਸੰਗਿ ਧੰਧ ॥** (1306-8, ਕਾਨੜਾ, ਮਃ 5)

bewildered by the entanglements of Maya.

**ਕਰੁ ਗਹੇ ਪ੍ਰਭ ਆਪਿ ਕਾਢਹੁ ; ਰਾਖਿ ਲੇਹੁ ਗੋਬਿੰਦ ਰਾਇ ॥੧॥** (1306-8, ਕਾਨੜਾ, ਮਃ 5)

God Himself has taken me by the hand and lifted me up and out of it; save me, O Sovereign Lord of the Universe. ||1||

**ਅਨਾਥ ਨਾਥ , ਸਨਾਥ ਸੰਤਨ ; ਕੋਟਿ ਪਾਪ ਬਿਨਾਸ ॥** (1306-9, ਕਾਨੜਾ, ਮਃ 5)

He is the Master of the masterless, the Supporting Lord of the Saints, the Neutralizer of millions of sins.

**ਮਨਿ ; ਦਰਸਨੈ ਕੀ ਪਿਆਸ ॥** (1306-9, ਕਾਨੜਾ, ਮਃ 5)

My mind thirsts for the Sight (Darshan) of His Darshan.

**ਪ੍ਰਭ ਪੂਰਨ ; ਗੁਨਤਾਸ ॥** (1306-9, ਕਾਨੜਾ, ਮਃ 5)

God is the Perfect Treasure of Virtue.

**ਕ੍ਰਿਪਾਲ ਦਇਆਲ ਗੁਪਾਲ ਨਾਨਕ ;**
**ਹਰਿ ਰਸਨਾ ਗੁਨ ਗਾਇ ॥੨॥੨॥੪੧॥** (1306-10, ਕਾਨੜਾ, ਮਃ 5)

Guru Nanak says, sing and savor the Glorious Praises of Almighty, the Kind and Compassionate Lord of the World. ||2||2||41||

**ਕਾਨੜਾ , ਮਹਲਾ ੫ ॥** (1306-10)

Kaanraa, Fifth Mahl:

**ਵਾਰਿ ਵਾਰਉ ; ਅਨਿਕ ਡਾਰਉ ॥** (1306-10, ਕਾਨੜਾ, ਮਃ 5)

Countless times, I am a sacrifice, a sacrifice

**ਸੁਖੁ ਪ੍ਰਿਅ ਸੁਹਾਗ ; ਪਲਕ ਰਾਤ ॥੧॥ ਰਹਾਉ ॥** (1306-11, ਕਾਨੜਾ, ਮਃ 5)

to that moment of peace, on that night when I was joined with my Beloved. ||1||Pause||

**ਕਨਿਕ ਮੰਦਰ , ਪਾਟ ਸੇਜ ਸਖੀ ;**
**ਮੋਹਿ , ਨਾਹਿ ਇਨ ਸਿਉ ਤਾਤ ॥੧॥** (1306-11, ਕਾਨੜਾ, ਮਃ 5)

Mansions of gold, and beds of silk sheets - O sisters, I have no love for these. ||1||

**ਮੁਕਤ ਲਾਲ ਅਨਿਕ ਭੋਗ ; ਬਿਨੁ ਨਾਮ ਨਾਨਕ , ਹਾਤ ॥** (1306-12, ਕਾਨੜਾ, ਮਃ 5)

Pearls, jewels and countless pleasures, Guru Nanak says, are useless and destructive without the Naam, the Name of Almighty.

**ਰੂਖੋ ਭੋਜਨੁ ਭੂਮਿ ਸੈਨ ਸਖੀ ;**
**ਪ੍ਰਿਅ ਸੰਗਿ ਸੂਖਿ ਬਿਹਾਤ ॥੨॥੩॥੪੨॥** (1306-12, ਕਾਨੜਾ, ਮਃ 5)

Even with only dry crusts of bread, and a hard floor on which to sleep, my life passes in peace and pleasure with my Beloved, O sisters. ||2||3||42||

**ਕਾਨੜਾ , ਮਹਲਾ ੫ ॥** (1306-13)

Kaanraa, Fifth Mahl:

**ਅਹੰ ਤੋਰੋ ; ਮੁਖੁ ਜੋਰੋ ॥** (1306-13, ਕਾਨੜਾ, ਮਃ 5)

Give up your ego, and turn your face to God.

**ਗੁਰੁ ਗੁਰੁ ਕਰਤ ; ਮਨੁ ਲੋਰੋ ॥** (1306-13, ਕਾਨੜਾ, ਮਃ 5)

Let your yearning mind call out, "Guru, Guru".

**ਪ੍ਰਿਅ ਪ੍ਰੀਤਿ ; ਪਿਆਰੋ ਮੋਰੋ ॥੧॥ ਰਹਾਉ ॥** (1306-14, ਕਾਨੜਾ, ਮਃ 5)

My Beloved is the Lover of Love. ||1||Pause||

**ਗ੍ਰਿਹਿ ਸੇਜ ਸੁਹਾਵੀ , ਆਗਨਿ ਚੈਨਾ ;** (ਆਂਗਨਿ ਬੋਲੋ)
**ਤੋਰੋ ਰੀ ਤੋਰੋ , ਪੰਚ ਦੂਤਨ ਸਿਉ ਸੰਗੁ ਤੋਰੋ ॥੧॥** (1306-14, ਕਾਨੜਾ, ਮਃ 5)

The bed of your household shall be cozy, and your courtyard shall be comfortable; shatter and break the bonds which tie you to the five thieves. ||1||

**ਆਇ ਨ ਜਾਇ , ਬਸੇ ਨਿਜ ਆਸਨਿ ; ਊਂਧ ਕਮਲ ਬਿਗਸੋਰੋ ॥** (1306-15, ਕਾਨੜਾ, ਮਃ 5)

You shall not come and go in reincarnation; you shall dwell in your own home deep within, and your inverted heart-lotus shall blossom forth.

**ਛੁਟਕੀ ; ਹਉਮੈ ਸੋਰੋ ॥** (1306-15, ਕਾਨੜਾ, ਮਃ 5)

The turmoil of egotism shall be silenced.

**ਗਾਇਓ ਰੀ , ਗਾਇਓ ; ਪ੍ਰਭ ਨਾਨਕ ਗੁਨੀ ਗਹੇਰੋ ॥੨॥੪॥੪੩॥** (1306-16, ਕਾਨੜਾ, ਮਃ 5)

Nanak sings - he sings the Praises of God, the Ocean of Virtue. ||2||4||43||

**ਕਾਨੜਾ , ਮਃ ੫ ; ਘਰੁ ੯ ॥ (ਮਹੱਲਾ ਪੰਜਵਾ ਘਰੁ ਨਾਵਾ ਬੋਲੋ)** (1306-16)

Kaanraa, Fifth Mahl, Ninth House:

**ਤਾਂ ਤੇ , ਜਾਪਿ ਮਨਾ ; ਹਰਿ ਜਾਪਿ ॥** (1306-16, ਕਾਨੜਾ, ਮਃ 5)

This is why you should chant and meditate on Almighty, O mind.

**ਜੋ ਸੰਤ ਬੇਦ ਕਹਤ , ਪੰਥੁ ਗਾਖਰੋ ;**
**ਮੋਹ ਮਗਨ , ਅਹੰ ਤਾਪ ॥ ਰਹਾਉ ॥** (1306-17, ਕਾਨੜਾ, ਮਃ 5)

The Vedas and the Saints say that the path is treacherous and difficult. You are intoxicated with emotional attachment and the fever of egotism. ||Pause||

**ਜੋ ਰਾਤੇ ਮਾਤੇ , ਸੰਗਿ ਬਪੁਰੀ ;** (ਰਾੱਤੇ, ਮਾੱਤੇ ਬੋਲੋ)
**ਮਾਇਆ ਮੋਹ ਸੰਤਾਪ ॥੧॥** (1306-17, ਕਾਨੜਾ, ਮਃ 5)

Those who are imbued and intoxicated with the wretched Maya, suffer the pains of emotional attachment. ||1||

**ਨਾਮੁ ਜਪਤ , ਸੋਊ ਜਨੁ ਉਧਰੈ ; ਜਿਸਹਿ ਉਧਾਰਹੁ ਆਪ ॥** (1306-18, ਕਾਨੜਾ, ਮਃ 5)

That humble being is saved, who chants the Naam; You Yourself save him.

**ਬਿਨਸਿ ਜਾਇ , ਮੋਹ ਭੈ ਭਰਮਾ ;**
**ਨਾਨਕ ਸੰਤ ਪ੍ਰਤਾਪ ॥੨॥੫॥੪੪॥** (1306-18, ਕਾਨੜਾ, ਮਃ 5)

Emotional attachment, fear and doubt are dispelled, Guru Nanak says, by the Grace of the Saints. ||2||5||44||

ਅੰਗ ੧੩੦੭

**ਕਾਨੜਾ , ਮਹਲਾ ੫ ; ਘਰੁ ੧੦** (ਮਹੱਲਾ ਪੰਜਵਾ ਘਰੁ ਦਸਵਾ ਬੋਲੋ) (1307-2)

Kaanraa, Fifth Mahl, Tenth House:

**ੴ ; ਸਤਿਗੁਰ ਪ੍ਰਸਾਦਿ ॥** (1307-2)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

**ਐਸੋ ਦਾਨੁ ਦੇਹੁ ਜੀ ਸੰਤਹੁ ; ਜਾਤ ਜੀਉ ਬਲਿਹਾਰਿ ॥** (1307-3, ਕਾਨੜਾ, ਮਃ 5)

Give me that blessing, O Dear Saints, for which my soul would be a sacrifice.

**ਮਾਨ ਮੋਹੀ ਪੰਚ ਦੋਹੀ , ਉਰਝਿ ਨਿਕਟਿ ਬਸਿਓ ;**
**ਤਾਕੀ , ਸਰਨਿ ਸਾਧੂਆ ,** (ਤੱਕੀ ਬੋਲੋ)
**ਦੂਤ ਸੰਗੁ ਨਿਵਾਰਿ ॥੧॥ ਰਹਾਉ ॥** (1307-3, ਕਾਨੜਾ, ਮਃ 5)

Enticed by pride, entrapped and plundered by the five thieves, still, you live near them. I have come to the Sanctuary of the Holy, and I have been rescued from my association with those demons. ||1||Pause||

**ਕੋਟਿ ਜਨਮ ਜੋਨਿ ਭ੍ਰਮਿਓ ; ਹਾਰਿ ਪਰਿਓ ਦੁਆਰਿ ॥੧॥** (1307-4, ਕਾਨੜਾ, ਮਃ 5)

I wandered through millions of lifetimes and incarnations. I am so very tired - I have fallen at God's Door. ||1||

**ਕਿਰਪਾ ਗੋਬਿੰਦ ਭਈ ; ਮਿਲਿਓ ਨਾਮੁ ਅਧਾਰੁ ॥** (1307-4, ਕਾਨੜਾ, ਮਃ 5)

Almighty of the Universe has become Kind to me; He has blessed me with the Support of the Naam.

**ਦੁਲਭ ਜਨਮੁ ਸਫਲੁ ਨਾਨਕ ;** (ਦੁਲੱਭ ਬੋਲੋ)
**ਭਵ ਉਤਾਰਿ ਪਾਰਿ ॥੨॥੧॥੪੫॥** (1307-5, ਕਾਨੜਾ, ਮਃ 5)

This precious human life has become fruitful and prosperous; Guru Nanak says, I am carried across the terrifying world-ocean. ||2||1||45||

**ਕਾਨੜਾ , ਮਹਲਾ ੫ ; ਘਰੁ ੧੧** (ਮਹੱਲਾ ਪੰਜਵਾ ਘਰੁ ਗਿਆਰ–ਵਾ ਬੋਲੋ) (1307-6)

Kaanraa, Fifth Mahl, Eleventh House:

**ੴ ; ਸਤਿਗੁਰ ਪ੍ਰਸਾਦਿ ॥** (1307-6)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

**ਸਹਜ ਸੁਭਾਏ ; ਆਪਨ ਆਏ ॥** (1307-7, ਕਾਨੜਾ, ਮ: 5)

He Himself has come to me, in His Natural Way.

**ਕਛੂ ਨ ਜਾਨੌ ; ਕਛੂ ਦਿਖਾਏ ॥** (1307-7, ਕਾਨੜਾ, ਮ: 5)

I know nothing, and I show nothing.

**ਪ੍ਰਭੁ ਮਿਲਿਓ ਸੁਖ ; ਬਾਲੇ ਭੋਲੇ ॥੧॥ ਰਹਾਉ ॥** (1307-7, ਕਾਨੜਾ, ਮ: 5)

I have met God through innocent faith, and He has blessed me with peace. ||1||Pause||

**ਸੰਜੋਗਿ ਮਿਲਾਏ ; ਸਾਧ ਸੰਗਾਏ ॥** (1307-8, ਕਾਨੜਾ, ਮ: 5)

By the good fortune of my destiny, I have joined the Saadh Sangat, the Company of the Holy.

**ਕਤਹੂ ਨ ਜਾਏ ; ਘਰਹਿ ਬਸਾਏ ॥** (1307-8, ਕਾਨੜਾ, ਮ: 5)

I do not go out anywhere; I dwell in my own home.

**ਗੁਨ ਨਿਧਾਨੁ ਪ੍ਰਗਟਿਓ ; ਇਹ ਚੋਲੈ ॥੧॥** (1307-8, ਕਾਨੜਾ, ਮ: 5)

God, the Treasure of Virtue, has been revealed in this body-robe. ||1||

**ਚਰਨ ਲੁਭਾਏ ; ਆਨ ਤਜਾਏ ॥** (1307-9, ਕਾਨੜਾ, ਮ: 5)

I have fallen in love with His Feet; I have abandoned everything else.

**ਥਾਨ ਥਨਾਏ ; ਸਰਬ ਸਮਾਏ ॥** (1307-9, ਕਾਨੜਾ, ਮ: 5)

In the places and interspaces, He is All-pervading.

**ਰਸਕਿ ਰਸਕਿ ; ਨਾਨਕੁ ਗੁਨ ਬੋਲੈ ॥੨॥੧॥੪੬॥** (1307-9, ਕਾਨੜਾ, ਮ: 5)

With loving joy and excitement, Nanak speaks His Praises. ||2||1||46||

**ਕਾਨੜਾ , ਮਹਲਾ ੫ ॥** (1307-10)

Kaanraa, Fifth Mahl:

**ਗੋਬਿੰਦ ਠਾਕੁਰ ; ਮਿਲਨ ਦੁਰਾਈ ॥** (1307-10, ਕਾਨੜਾ, ਮ: 5)

It is so hard to meet Almighty of the Universe, my Lord and Master.

**ਪਰਮਿਤਿ ਰੂਪੁ ਅਗੰਮ ਅਗੋਚਰ ;** (ਪਰ-ਮਿਤਿ ਬੋਲੋ)
**ਰਹਿਓ ਸਰਬ ਸਮਾਈ ॥੧॥ ਰਹਾਉ ॥** (1307-10, ਕਾਨੜਾ, ਮਃ 5)

His Form is Immeasurable, Inaccessible and Unfathomable; He is All-pervading everywhere. ||1||Pause||

**ਕਹਨਿ ਭਵਨਿ , ਨਾਹੀ ਪਾਇਓ ਪਾਇਓ ;**
**ਅਨਿਕ ਉਕਤਿ ਚਤੁਰਾਈ ॥੧॥** (1307-11, ਕਾਨੜਾ, ਮਃ 5)

By speaking and wandering, nothing is gained; nothing is obtained by clever tricks and devices. ||1||

**ਜਤਨ ਜਤਨ , ਅਨਿਕ ਉਪਾਵ ਰੇ ;**
**ਤਉ ਮਿਲਿਓ , ਜਉ ਕਿਰਪਾਈ ॥** (1307-12, ਕਾਨੜਾ, ਮਃ 5)

People try all sorts of things, but Almighty is only met when He shows His Mercy.

**ਪ੍ਰਭੂ ਦਇਆਰ ਕ੍ਰਿਪਾਰ ਕ੍ਰਿਪਾ ਨਿਧਿ ;**
**ਜਨ ਨਾਨਕ ਸੰਤ ਰੇਨਾਈ ॥੨॥੨॥੪੭॥** (1307-12, ਕਾਨੜਾ, ਮਃ 5)

God is Kind and Compassionate, the Treasure of Mercy; servant Nanak is the dust of the feet of the Saints. ||2||2||47||

**ਕਾਨੜਾ , ਮਹਲਾ ੫ ॥** (1307-13)

Kaanraa, Fifth Mahl:

**ਮਾਈ , ਸਿਮਰਤ ਰਾਮ ਰਾਮ ਰਾਮ ॥** (1307-13, ਕਾਨੜਾ, ਮਃ 5)

O mother, I meditate on Almighty, Raam, Raam, Raam.

**ਪ੍ਰਭ ਬਿਨਾ ; ਨਾਹੀ ਹੋਰੁ ॥** (1307-14, ਕਾਨੜਾ, ਮਃ 5)

Without God, there is no other at all.

**ਚਿਤਵਉ ਚਰਨਾਰਬਿੰਦ ;** (ਚਰਨਾਰ-ਬਿੰਦ ਬੋਲੋ)
**ਸਾਸਨ ਨਿਸਿ ਭੋਰ ॥੧॥ ਰਹਾਉ ॥** (1307-14, ਕਾਨੜਾ, ਮਃ 5)

I remember His Lotus Feet with every breath, night and day. ||1||Pause||

